

ੴ ਵਾਹਿਗੁਰੂ ਜੀ ਕੀ ਫ਼ਤਹਿ ॥

ਪ੍ਰਕਾਸ਼ਨ ਨੰ: 113

# ਸੁੱਤੀ ਕੌਮ ਜਗਾਉਣੀ ਹੈ

## (ਚੋਣਵੀਆਂ ਕਵਿਤਾਵਾਂ)

9 ਰੁਪਏ

ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

੧ੴ ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਕਾਸ਼ਨ ਨੰ: 113

# ਸੁੱਤੀ ਕੌਮ ਜਗਾਉਣੀ ਹੈ

## (ਚੋਣਵੀਆਂ ਕਵਿਤਾਵਾਂ)




ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

ਸੁੱਤੀ ਕੌਮ ਜਗਾਉਣੀ ਹੈ
*(ਚੋਣਵੀਆਂ ਕਵਿਤਾਵਾਂ)*



ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 2432046

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ-141 008 ਫ਼ੋਨ : 0161-5021815, 6451305
**Website : www.sikhmissionarycollege.org**
**www.smcludhiana.com**
**E-mail : query@smcludhiana.com**

*ਸਬ-ਆਫ਼ਿਸ :*
C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-65330502

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

# ਸਤਿਨਾਮ ਦਾ ਜਾਪ ਜਪਾ ਕੇ ਕਰ ਗਿਆ ਸਭ ਦੇ ਬੇੜੇ ਪਾਰ

*ਸ: ਜਸਵੰਤ ਸਿੰਘ, ਫਰੀਦਕੋਟ*

ਇਕ ਓਅੰਕਾਰ ਦੇ ਲੜ ਲਾ ਕੇ, ਸਤਿਨਾਮ ਦਾ ਮੰਤ੍ਰ ਦ੍ਰਿੜਾ ਕੇ,
ਕਰਤਾ ਪੁਰਖ ਦੇ ਗੁਣ ਗਾ ਕੇ, ਨਿਰਭਉ ਨਿਰਵੈਰ ਦੀ ਚਰਨੀ ਪਾ ਕੇ,
ਅਕਾਲ ਮੂਰਤ ਨੂੰ ਸੀਸ ਨਿਵਾ ਕੇ, ਅਜੂਨੀ ਸੈਭੰ ਦੀ ਲੀਲਾ ਗਾ ਕੇ,
ਕਰ ਗਿਆ ਕਿਰਪਾ ਅਪਰ ਅਪਾਰ ।
ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ ।
ਪ੍ਰਚਾਰ ਦਾ ਉਹਦਾ ਢੰਗ ਅਨੋਖਾ, ਨਾ ਕੋਈ ਛਲ ਤੇ ਨਾ ਕੋਈ ਧੋਖਾ ।
ਕੂੜ ਕਪਟ ਕੁਸੱਤ ਗਵਾ ਕੇ, ਪੱਲੇ ਬੰਨ੍ਹੇ ਸੱਚ ਦਾ ਤੋਸ਼ਾ ।
ਪਾਖੰਡਾਂ ਦਾ ਖੰਡਨ ਕਰ ਕੇ, ਭਰਮ ਦਾ ਸਹਸਾ ਮੂਲ ਚੁਕਾ ਕੇ,
ਪਾਪ ਕਮਾਈ ਲਹੂ ਦਰਸਾ ਕੇ, ਸੱਚ ਦੀ ਕਿਰਤ ਦੁੱਧ ਬਣਾ ਕੇ,
ਭੁੱਲੇ ਭਟਕਿਆਂ ਰਾਹੇ ਪਾ ਕੇ, ਨੀਚ ਅਨਾਥਾਂ ਸੀਨੇ ਲਾ ਕੇ,
ਚਹੁੰ ਵਰਣੀ ਇਕ ਵਰਣ ਬਣਾ ਕੇ, ਮਾਨਸ ਜਾਤ ਏਕੋ ਸਮਝਾ ਕੇ,
ਛੇੜੀ ਜਦੋਂ ਇਲਾਹੀ ਤਾਰ, ਧੁਨ ਨਿਕਲੀ ਫਿਰ ਸਤਿ ਕਰਤਾਰ ।
ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ ।
ਚਿੱਟੇ ਵਸਤਰ ਕਾਲੇ ਅਸਤਰ, ਬਾਹਰੋਂ ਸੱਜਣ ਅੰਦਰੋਂ ਠੱਗ,
ਮੂੰਹ ਦੇ ਮਿੱਠੇ ਦਿਲ ਦੇ ਸੱਪ, ਵਿਸ਼ਵਾਸ ਘਾਤਕ ਬੜੇ ਨਿਰਲੱਜ,
ਜਨ ਸਾਧਾਰਨ ਨੂੰ ਲੁੱਟਣ ਖਾਤਰ, ਬਣਾਏ ਜਿਨ੍ਹਾਂ ਨੇ ਲੱਖਾਂ ਪੱਜ,
ਭੇਸ ਵਟਾ ਕੇ ਮਾਰਨ ਠੱਗੀ, ਬੰਨ੍ਹ ਕੇ ਸਿਰਾਂ ਤੇ ਸਾਧਾਂ ਵਾਲੀ ਪੱਗ,
ਵਸਤਰ ਉਹਨਾਂ ਦੇ ਉਲਟੇ ਕਰ ਕੇ, ਦਿੱਤਾ ਅਸਲੀ ਰੂਪ ਦਿਖਾ,

ਸੱਚ ਉਪਦੇਸ਼ ਦਾ ਚਾਨਣ ਦੇ ਕੇ, ਦਿਤੀ ਦਾਤੇ ਮੱਤ ਬਦਲਾਅ,
ਉਸ ਦੀ ਉੱਚੀ ਮਨੁੱਖਤਾ ਅਗੇ, ਝੁਕ ਗਏ ਠੱਗ ਸੀ ਸੱਜਣ ਸ਼ਾਹ,
ਕੌਡੇ ਰਾਕਸ਼ ਕੋਡੇ ਹੋ ਕੇ, ਢਹਿ ਪਏ ਚਰਨਾਂ ਦੇ ਵਿਚਕਾਰ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ ।

ਵਲੀ ਕੰਧਾਰੀ ਵੱਡਾ ਹੰਕਾਰੀ, ਈਰਖਾ ਵਿਚ ਜਿਸ ਬਾਜ਼ੀ ਹਾਰੀ,
ਪਹਾੜ ਦੀ ਉੱਚੀ ਚੋਟੀ ਬਹਿ ਕੇ, ਭੁੱਲ ਗਿਆ ਰੱਬ ਹੈਂਕੜ ਵਿਚ ਆ ਕੇ,
ਕਰ ਇੱਕਠਾ ਹੰਕਾਰ ਦਾ ਪਾਣੀ, ਅਲਾਹੀ ਪਿਆਰ ਦੀ ਸਾਰ ਨਾ ਜਾਣੀ,
ਕ੍ਰੋਧ ਵਿਚ ਉਸ ਅੰਨ੍ਹਾ ਹੋ ਕੇ, ਰੱਬੀ ਸੂਰਤ ਨਾ ਪਹਿਚਾਣੀ,
ਮੋਮਨ ਬਾਝੋਂ ਇਨਸਾਨ ਨਾ ਸਮਝੇ, ਮਨੁੱਖਤਾ ਦੀ ਉਸ ਕਦਰ ਨਾ ਜਾਣੀ,
ਘ੍ਰਿਣਾ ਕਰੇ ਨਾ ਦਏ ਪਾਣੀ, ਕਹੇ : ਹੈ ਸ਼ਕਤੀ ਤਾਂ ਲੈ ਲਉ ਪਾਣੀ,
ਹੈਂਕੜ ਦਾ ਉਹ ਭਾਰੀ ਪੱਥਰ, ਗੁੱਸੇ ਵਿਚ ਰਿੜ੍ਹਿਆ ਜਦ ਖਾ ਕੇ ਚੱਕਰ,
ਰਗੜੀ ਗਈ ਹੈਂਕੜ ਰਗੜੇ ਖਾ ਕੇ, ਹੰਭ ਗਈ ਈਰਖਾ ਮੂੰਹ ਭਨਾ ਕੇ,
ਮੋਮ ਵਾਂਗੂ ਨਿਮਰਤਾ ਵਿਚ ਢਲਿਆ, ਸਤਿਗੁਰਾਂ ਜਦ ਪੰਜੇ ਤੇ ਠੱਲ੍ਹਿਆ,
ਹੰਕਾਰ ਦਾ ਉਹ ਉੱਚਾ ਪਾਣੀ, ਨੀਵਾਂ ਵਗਿਆ ਲੱਗ ਗੁਰ-ਚਰਣੀ,
ਚਾਨਣ ਹੋਇਆ ਉਸ ਨੂੰ ਸਭ, ਮੋਮਨਾਂ ਹਿੰਦੂਆਂ ਇੱਕੋ ਰੱਬ,
ਮਿਟ ਗਈ ਈਰਖਾ ਆਖਰਕਾਰ, ਨਜ਼ਰ ਆਇਆ ਜਦ ਅਲਾਹੀ ਯਾਰ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ ।

**ਸਿੱਖ ਨੂੰ :**

ਕੀ ਦੱਸਾਂ ਤੇ ਕੀ ਨਾ ਦੱਸਾਂ, ਤੂੰ ਕਿਉਂ ਉਸ ਨੂੰ ਭੁੱਲ ਗਿਆ ਏਂ,
ਸੱਚ ਕਹਾਂ ਤੇ ਬੁਰਾ ਨਾ ਮੰਨੀ, ਤੂੰ ਤਾਂ ਅਸਲੋਂ ਰੁਲ ਗਿਆ ਏਂ,
ਭੰਬਲ ਭੂਸਿਆਂ ਦੇ ਵਿਚ ਫਸ ਕੇ, ਸੱਚ ਮਾਰਗ ਤੋਂ ਚੁਕ ਗਿਆ ਏਂ,
ਬ੍ਰਾਹਮਣਵਾਦ ਚੁੰਗਲ 'ਚ ਫਸ ਕੇ, ਓਟ ਗੁਰੂ ਦੀ ਭੁੱਲ ਗਿਆ ਏਂ,

ਸੰਤ ਸਿਪਾਹੀ ਆਚਰਣ ਸੀ ਤੇਰਾ. ਖ਼ਬਰੇ ਕਾਹਨੂੰ ਭੁੱਲ ਗਿਆ ਏਂ,
ਚੜ੍ਹਦੀ ਕਲਾ ਦਾ ਨੂਰ ਗਵਾ ਕੇ, ਕਿਉਂ ਢਹਿੰਦੀ ਕਲਾ ਵਿਚ ਠਿਲ੍ਹ ਗਿਆ ਏਂ?
ਹੈ ਈ ਵੇਲਾ ਅਜੇ ਸੰਭਲ ਜਾ, ਕਿਉਂ ਖਰਾਬੀ ਤੇ ਤੁਲ ਗਿਆ ਏਂ ?
ਸਵੇਰੇ ਦਾ ਭੁਲਿਆ ਸ਼ਾਮ ਮੁੜ ਆਵੇ, ਉਹ ਭੁਲਿਆ ਅਖਵਾ ਨਹੀਂ ਸਕਦਾ।
ਰਾਖਾ ਜਦ ਅਕਾਲ ਹੈ ਤੇਰਾ, ਢਾਹ ਤੈਨੂੰ ਕੋਈ ਲਾ ਨਹੀਂ ਸਕਦਾ।
ਨਾਨਕ ਗੁਰੂ ਦਾ ਬਣ ਕੇ ਜੀਵੇਂ, ਬਖਸ਼ ਦੇਵੇਗਾ ਬਖਸ਼ਣਹਾਰ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ।

**ਨਕਲੀ ਗੁਰੂ :**

ਦਿੱਲੀ ਵਿਚ ਕੋਈ ਰੱਬ ਅਖਵਾਉਂਦਾ, ਬਿਆਸ ਵਿਚ ਕੋਈ ਵੱਡਾ ਕਹਾਉਂਦਾ,
ਹੀਣੇ-ਪਣ ਦਾ ਅਹਿਸਾਸ ਉਹਨਾਂ ਨੂੰ, ਗੱਲ ਅਸਲੋਂ ਹੁਣ ਹੈ ਨਹੀਂ ਹੋਰ,
ਉੱਚੇ ਉੱਠਣ ਦੇ ਯਤਨਾਂ ਵਿਚ, ਲੈਂਦੇ ਤਰਲੇ ਪਾਉਂਦੇ ਸ਼ੋਰ,
ਇਹ ਹਾਥੀ ਦੇ ਚਿੱਟੇ ਦੰਦ ਨੇ, ਖਾਣ ਦੇ ਹੋਰ, ਦਿਖਾਣ ਦੇ ਹੋਰ,
ਜਿਸ ਬਾਣੀ ਨੂੰ ਗੁਰੂ ਨਾ ਮੰਨਣ, ਕਰਨ ਨਕਲ ਉਹਦੀ ਬਣ ਕੇ ਚੋਰ,
ਇਹ ਦੁੱਧ ਪੀਣੇ ਮਜਨੂੰ ਜਾਣੋ, ਡੋਲ੍ਹਣ ਲਹੂ ਉਹ ਸੂਰਮੇ ਹੋਰ,
ਕਰ ਨਾ ਸਕਣ ਜੋ ਆਪ ਭਰੋਸੇ, ਕਰਦੇ ਫਿਰਦੇ ਪੁਲਿਸ ਦੇ ਜ਼ੋਰ,
ਇੱਕਲੀ ਡੰਗੋਰੀ ਦਾ ਕੀ ਸਹਾਰਾ, ਲੱਤਾਂ ਵਿਚ ਜੇ ਹੈ ਨਹੀਂ ਜ਼ੋਰ,
ਨਕਲੀ ਚੱਪੂਆਂ ਨਾਲ ਕਿਸ਼ਤੀ, ਪਾਰ ਕਿਨਾਰੇ ਲਗ ਨਹੀਂ ਸਕਦੀ,
ਜਿਸ ਬੇੜੀ ਦਾ ਮਲਾਹ ਗੁਰੂ ਨਾਨਕ, ਉਹ ਮੰਝਧਾਰ 'ਚ ਫਸ ਨਹੀਂ ਸਕਦੀ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ।

ਗੱਲਾਂ ਨਾਲ ਕਰਨ ਬਰਾਬਰੀ, ਇਹ ਭਲਾ ਕਦੇ ਹੋ ਵੀ ਸਕਦੈ ?
ਭਾਵੇਂ ਕਿਤਨਾ ਸੁੰਦਰ ਚਮਕੇ, ਕਦੇ ਪਿੱਤਲ ਸੋਨਾ ਹੋ ਵੀ ਸਕਦੈ ?
ਸੱਚ ਦੀ ਤੁਲਨਾ ਸੱਚ ਨਾਲ ਹੁੰਦੀ, ਝੂਠ ਉੱਥੇ ਕਦੇ ਤੁਲ ਵੀ ਸਕਦੈ ?

ਬੁਕੇ ਸਿੰਘ ਤੇ ਫਿਰ ਮਿਰਗਾਵਲੀ, ਵੇਖਿਆ ਕਦੇ ਖਲੋਅ ਵੀ ਸਕਦੈ ?
ਕੂੜ ਅਮਾਵਸ ਵਿਚ ਚੰਦਰਮਾ, ਕਦੇ ਕਦਾਈ ਲੁਕ ਵੀ ਸਕਦੈ,
ਪਰ ਉਸ ਤੇਜਸਵੀ ਸੂਰਜ ਅੱਗੇ, ਕੂੜ ਹਨੇਰਾ ਕਦੇ ਹੋ ਵੀ ਸਕਦੈ?
ਲੱਖਾਂ ਦੰਭੀ ਗੁਰੂ ਬਣ ਬੈਠਣ, ਉਹਦੀ ਗੁਰਤਾ ਨੂੰ ਕੋਈ ਪੁੱਜ ਨਹੀਂ ਸਕਦਾ।
ਜ਼ੋਰ ਲਾਵਣ ਭਾਵੇਂ ਚੁਕ ਚੁਕ ਅੱਡੀਆਂ, ਚੰਦ ਉਤੇ ਕੋਈ ਥੁੱਕ ਨਹੀਂ ਸਕਦਾ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ।

ਕਹਿੰਦੇ ਸਨ ਕੁਰਾਹੀਆ ਜਿਹੜੇ, ਆਪੇ ਮਿਟ ਗਏ ਜਗ ਵਿਚੋਂ ਸਭ,
ਉਹ ਨਹੀਂ ਰਹੇ ਤੇ ਇਹ ਨਹੀਂ ਰਹਿਣੇ, ਦੂਰਦ੍ਰਿਸ਼ਟੀ ਗਹੁ ਨਾਲ ਤੱਕ,
ਲੱਖਾਂ ਝੂਠ ਦੁਕਾਨਾਂ ਖੁਲ੍ਹੱਣ, ਸੱਚ ਨੂੰ ਕੋਈ ਝੁਠਲਾ ਨਹੀਂ ਸਕਦਾ,
ਪੱਲੇ ਸੱਚ ਤਾਂ ਕੋਠੇ ਨੱਚ, ਕੋਈ ਭੁਲੇਖਾ ਪਾ ਨਹੀਂ ਸਕਦਾ,
ਰੌਸ਼ਨ ਨਾਨਕ ਨਾਮ ਹੈ ਜਦ ਤਕ, ਕੋਈ ਇਸ ਨੂੰ ਧੁੰਧਲਾ ਨਹੀਂ ਸਕਦਾ,
ਚੇਤੇ ਰੱਖੇਂ ਜੇ ਗੁਰੂ ਨਾਨਕ ਨੂੰ, ਕੁਰਾਹੇ ਤੈਨੂੰ ਕੋਈ ਪਾ ਨਹੀਂ ਸਕਦਾ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਪਾਰ ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ ।

**ਗੁਰੂ ਗ੍ਰੰਥ ਸਾਹਿਬ :**

ਜਦ ਸਦਾ ਕਾਇਮ ਰੂਹਾਨੀਅਤ ਦਾ ਸਾਗਰ, ਅਗਿਆਨ ਅੰਧੇਰਾ ਛਾ ਨਹੀਂ ਸਕਦਾ,
ਲਾਉਂਦਾ ਰਹੇਂ ਜੇ ਇਹਦੇ 'ਚ ਟੁੱਬੀ, ਤੇਰੀ ਸਿੱਖੀ ਰੰਗਣ ਕੋਈ ਲਾਹ ਨਹੀਂ ਸਕਦਾ,
ਖੋਜੇਂ ਸਿੱਖਿਆ, ਜੇ ਸ਼ਬਦ ਗੁਰੂ 'ਚੋਂ, ਕਾਹਨੂੰ ਹੋਵੇਂ ਫਿਰ ਜਗ 'ਚ ਖੁਆਰ,
ਜੋਤ ਉਹਦੀ ਨੂੰ ਸਿਦਕ ਨਾਲ ਸਿੱਖਾ, ਕਰ ਨਮਸਕਾਰ ਤੂੰ ਬਾਰੰਬਾਰ।

ਤੇਰ੍ਹਾਂ ਹੀ ਤੇਰ੍ਹਾਂ ਤੋਲ ਗਿਆ, ਜਿਸ ਕੀਤਾ ਸੱਚਾ ਬਿਉਹਾਰ।
ਸਤਿਨਾਮ ਦਾ ਜਾਪ ਜਪਾ ਕੇ, ਕਰ ਗਿਆ ਸਭ ਦੇ ਬੇੜੇ ਪਾਰ।



# ਦਸਮੇਸ਼ ਦਾ ਐਲਾਨ

*ਰਾਜ ਕਵੀ ਸ: ਇੰਦਰਜੀਤ ਸਿੰਘ*

ਐ ਮੇਰ ਸਿੱਖ ਗੁਰੂ ਦੇ ਪਿਆਰਿਓ ਸ਼ਰਧਾਲੂਓ
ਮੈਂ ਤੁਹਾਡੇ 'ਚੋਂ ਨਵਾਂ ਈਮਾਨ ਪੈਦਾ ਕਰਾਂਗਾ ।
ਜੋ ਹਿਮਾਲੇ ਨਾਲ ਜਾ ਕੇ ਕੱਦ ਮਾਪਣ ਆਪਣਾ
ਬਾਂਕੜੇ ਮਰਜੀਵੜੇ ਇਨਸਾਨ ਪੈਦਾ ਕਰਾਂਗਾਂ ।
ਪਿੱਠ ਮੇਰੀ 'ਤੇ ਹੈ ਦਿੱਤਾ ਥਾਪੜਾ ਕਰਤਾਰ ਨੇ
ਬੁਜ਼ਦਿਲੀ ਦੀ ਜ਼ਿੰਦਗੀ ਨੂੰ ਬਦਲ ਦੇਵਾਂਗਾ ਜ਼ਰੂਰ ।
ਮੈਂ ਬਦੇਸ਼ੀ ਤਾਕਤਾਂ ਦੇ ਨਾਲ ਕਰ ਕੇ ਟਾਕਰਾ
ਬਾਦਸ਼ਾਹਾਂ ਹੈਂਕੜਾਂ ਦਾ ਤੋੜ ਦੇਵਾਂਗਾ ਗਰੂਰ ।
ਮੈਂ ਕਿ ਜਿਸਦਾ ਧਰਮ ਹੀ ਇਨਸਾਨੀਅਤ ਇਨਸਾਫ਼ ਹੈ
ਅੱਜ ਕਰਦਾ ਹਾਂ, ਖੁੱਲ੍ਹੇ ਐਲਾਨ ਇਹ ਪ੍ਰਤਿੱਗਿਆ ।
ਸਾਮਰਾਜੀ ਤੇ ਬਦੇਸ਼ੀ ਤਾਕਤਾਂ ਦਾ ਮੁਗਲ ਰਾਜ
ਮੇਰੇ ਹੱਥੋਂ ਮਾਰ ਖਾ ਕੇ ਡਿੱਗਿਆ ਕਿ ਡਿੱਗਿਆ ।
ਰਾਜਸੀ ਕਾਨੂੰਨ ਤਾਂ ਠੋਸੇ ਨੇ ਜਾ ਸਕਦੇ ਜ਼ਰੂਰ
ਰਾਜਸੀ ਧਰਮਾਂ ਨੂੰ ਐਪਰ, ਠੋਸਣਾ ਕੋਈ ਧਰਮ ਹੈ?
ਬਾਦਸ਼ਾਹ ਸ਼ਾਇਦ ਨਹੀਂ ਹੈ ਜਾਣਦਾ ਇਸ ਰਾਜ ਨੂੰ
ਓਸ ਦਾ ਜਨ ਸ਼ਕਤੀਆਂ ਨੇ ਤੋੜ ਦੇਣਾ ਭਰਮ ਹੈ ।
ਸਾੜ ਲਏ ਬੇਸ਼ਕ ਉਹ ਗੀਤਾ ਤੇ ਗ੍ਰੰਥਾਂ ਦੇ ਭੰਡਾਰ
ਕਿਸ ਤਰ੍ਹਾਂ ਸਾੜੇਗਾ ਗੱਲਾਂ ਦਿਲ ਦੇ ਉੱਤੇ ਲਿਖੀਆਂ ।
ਮੈਂ ਤੇ ਸ਼ਾਹੀ ਅੱਖ ਦਾ, ਕੰਡਾ ਹੈ ਬਣ ਕੇ ਰੜਕਣਾ
ਠੀਕ ਹੈ ਕਿ ਜੰਮਦੀਆਂ, ਸੂਲਾਂ ਨੇ ਹੁੰਦੀਆਂ ਤਿੱਖੀਆਂ ।
ਮੈਂ ਉਡਾਰੂ ਪੰਛੀਆਂ ਦੀ ਡਾਰ ਦਾ ਹਾਂ ਰਾਹਨੁਮਾ
ਮੈਂ ਨਿਖੰਭੇ ਪੰਛੀਆਂ ਦੇ ਪਰਾਂ ਦੀ ਪਰਵਾਜ਼ ਹਾਂ ।
ਮੈਂ ਗਰੀਬਾਂ ਦਾ ਸਹਾਰਾ ਮੈਂ ਹਾਂ ਗੁੰਗੇ ਦੀ ਜ਼ਬਾਨ

ਮੈਂ ਸਦਾਅ ਹਾਂ ਹੱਕ ਦੀ, ਮੈਂ ਵਕਤ ਦੀ ਆਵਾਜ਼ ਹਾਂ ।
ਮੈਂ ਹਾਂ ਸਾਂਝਾ ਹਰ ਕਿਸੇ ਦਾ ਦੀਨ ਦੁਨੀਆਂ ਕੌਮ ਦਾ,
ਮੈਂ ਹਾਂ ਲੋਕਾਂ ਦੇ ਦਿਲਾਂ ਦੀ ਇਕ ਅਵਾਮੀ ਦਾਸਤਾਨ ।
ਹਰ ਕਿਸੇ ਦੇ ਵਾਸਤੇ ਖੁਲ੍ਹਾ ਹੈ ਦਰਵਾਜ਼ਾ ਮੇਰਾ ।
ਸਾਰੀ ਦੁਨੀਆਂ ਵਤਨ ਹੈ ਮੇਰਾ ਤੇ ਘਰ ਹਿੰਦੁਸਤਾਨ ।
ਸਾਰਿਆਂ ਧਰਮਾਂ ਦਾ ਇੱਕੋ ਧਰਮ ਚਾਹਵਾਂ ਵੇਖਣਾ
ਮੇਟਣੀ ਦੂਰੀ ਹੈ ਮੈਂ ਧਰਤੀ ਅਤੇ ਅਸਮਾਨ ਦੀ ।
ਸਾਰਿਆਂ ਮੁਲਕਾਂ ਦਾ ਇੱਕੋ ਮੁਲਕ ਚਾਹਵਾਂ ਜਗ ਤੇ
ਸਾਰੀਆਂ ਕੌਮਾਂ 'ਚੋਂ ਹੋਵੇ ਕੌਮ ਇੱਕ ਇਨਸਾਨ ਦੀ ।
ਇਸ ਘੜੀ ਜਿੰਨੇ ਵੀ ਮਜ਼੍ਹਬ ਨੇ ਭਰੇ ਸੰਸਾਰ ਵਿੱਚ
ਉੱਡਦੇ ਨੇ ਇੱਕ ਉਡਾਵਣ ਵਾਲੜੇ ਦੀ ਡੋਰ ਤੇ ।
ਪਰ ਕਿਸੇ ਵੀ ਧਰਮ ਪੁਸਤਕ ਦੇ ਵਿਚ ਲਿਖਿਆ ਨਹੀਂ
ਧਰਮ ਦਾ ਵਾਧਾ ਕਰੋ ਤਲਵਾਰ ਦੇ ਹੀ ਜ਼ੋਰ ਤੇ ।
ਜੋ ਵੀ ਕੁਝ ਇਸਲਾਮ ਦੇ ਬਾਰੇ 'ਚ ਦੱਸਿਆ ਸੂਫੀਆਂ
ਓਸ ਦੇ ਅਨੁਸਾਰ ਤਾਂ ਓਹੀਓ ਹੀ ਮੁਸਲਮਾਨ ਹੈ ।
ਜੋ ਇਹ ਸਮਝੇ ਗ਼ੈਰ-ਮੁਸਲਮ ਜੋ ਗੁਆਂਢੀ ਹੈ ਮੇਰਾ
ਉਹ ਵੀ ਮੇਰੇ ਵਾਂਗ ਸੱਚੇ ਰੱਬ ਦਾ ਇਨਸਾਨ ਹੈ ।
ਹੋ ਰਿਹਾ ਮਾਸੂਮ ਤੇ ਬੇਦੋਸ਼ਿਆਂ ਦਾ ਖ਼ੂਨ ਹੈ
ਹੋ ਰਿਹਾ ਹਰ ਇੱਕ ਇਲਾਕੇ ਵਿਚ ਕਤਲੇਆਮ ਹੈ ।
ਚਾਂਦਨੀ ਦੇ ਚੌਂਕ ਵਿੱਚ ਕਰ ਕੇ ਗੁਰੂ ਨੌਂਵਾਂ ਸ਼ਹੀਦ
ਬਾਦਸ਼ਾਹ ਹੈ ਆਖਦਾ ਇਹ ਖ਼ਿਦਮਤੇ ਇਸਲਾਮ ਹੈ ।
ਮੇਰੇ ਮਨ ਵਿਚ ਬਦਲਿਆਂ ਦੀ ਭਾਵਨਾ ਬਿਲਕੁਲ ਨਹੀਂ
ਹੋ ਗਿਆ ਪੱਕਾ ਸਗੋਂ ਹੁਣ ਹੋਰ ਵੀ ਵਿਸ਼ਵਾਸ ਹੈ ।
ਇਕ ਦਿਨ ਲਾਸ਼ਾਂ ਦੇ ਇਸ ਵਿਉਪਾਰ ਦੇ ਵਿਚ ਬਾਦਸ਼ਾਹ
ਭੁੱਲ ਭੁਲਾ ਕੇ ਵੇਚ ਦੇਣੀ ਆਪਣੀ ਵੀ ਲਾਸ਼ ਹੈ ।
ਲੋੜ ਹੈ ਇਸ ਵਕਤ ਮੈਨੂੰ ਸ਼ਸਤਰਾਂ ਦੀ ਪਿਆਰਿਓ
ਜ਼ਾਲਮਾਂ ਦੇ ਹੱਥ 'ਚੋਂ ਤਲਵਾਰ ਖੋਹ ਕੇ ਤੋੜੀਏ ।

ਜੋ ਚੜ੍ਹਾਈਆਂ ਹੈਨ ਸਾਡੇ ਸਿਰ ਤੇ ਉਹਨਾਂ ਭਾਜੀਆਂ
ਆਓ ਹੱਥੋਂ ਹੱਥ ਤੇ ਉਹ ਨਕਦੋ ਨਕਦੀ ਮੋੜੀਏ ।
ਆ ਗਿਆ ਵੇਲਾ ਹੈ ਚੁੱਕੋ ਧਨੁਸ਼ ਮੇਰੇ ਅਰਜਨੋ
ਅੱਜ ਆਪਣੇ ਰੱਬ ਦੇ ਆਪੇ ਤੁਸੀਂ ਰਥਵਾਨ ਹੋ ।
ਲਓ ਤੁਹਾਨੂੰ ਬਖਸ਼ਦਾ ਹਾਂ ਅੱਜ ਐਸਾ ਮਰਤਬਾ
ਆਪ ਆਪਣੇ ਭਗਤ ਹੋ ਆਪੇ ਤੁਸੀਂ ਭਗਵਾਨ ਹੋ ।
ਕੌਰੂਆਂ ਤੇ ਪਾਂਡਵਾਂ ਦਾ ਯੁੱਧ ਘਰੋਗੀ ਯੁੱਧ ਸੀ
ਓਸ ਵਿਚ ਆਪਸ ਦੀਆਂ ਲੜੀਆਂ ਸੀ ਰਿਸ਼ਤੇਦਾਰੀਆਂ ।
ਇਸ ਜ਼ਮਾਨੇ ਵਿਚ ਨੇਕੀ ਤੇ ਬਦੀ ਦੀ ਜੰਗ ਹੈ
ਏਸ ਵੇਲੇ ਦੇਸ਼ ਉਤੇ ਔਕੜਾਂ ਨੇ ਭਾਰੀਆਂ ।
ਏਸ ਵੇਲੇ ਮੁਲਕ ਵਿੱਚ ਹੈ ਰਾਜ ਜ਼ੁਲਮੋਂ ਸਿਤਮ ਦਾ
ਪੈ ਗਈਆਂ ਖਤਰੇ ਦੇ ਵਿਚ ਨੇ ਸਾਡੀਆਂ ਆਜ਼ਾਦੀਆਂ ।
ਮਿਲ ਗਈ ਮਿੱਟੀ ਦੇ ਵਿਚ ਹੈ ਸਭਿਅਤਾ ਦੇਸ਼ ਦੀ
ਹੋ ਰਹੀਆਂ ਨੇ ਹਰ ਜਗ੍ਹਾ ਤੇ ਸਾਡੀਆਂ ਬਰਬਾਦੀਆਂ ।
ਜ਼ਾਤ-ਪਾਤਾਂ ਦਾ ਇਹ ਚੱਕਰ ਜੋ ਚਲਾਇਆ ਬ੍ਰਾਹਮਣਾਂ
ਜੋ ਇਹ ਧਰਮਾਂ ਦੇ ਪਵਿੱਤਰ ਨਾਂ ਤੇ ਅੰਨ੍ਹੀ ਪਾ ਰਹੇ ।
ਤੋੜ ਦੇਵਾਂਗਾ ਮੈਂ ਭਾਂਡਾ ਭਰਮ ਦਾ ਪਖੰਡ ਦਾ
ਜਾ ਰਹੇ ਨੇ ਦਿਨ ਜਹਾਲਤ ਦੇ ਸਦਾ ਲਈ ਜਾ ਰਹੇ ।
ਅੱਜ ਜਿਨ੍ਹਾਂ ਨੂੰ ਨੀਚ ਕਹਿੰਦੇ ਨੇ ਪੁਜਾਰੀ ਜ਼ਾਤ ਦੇ
ਕਲ੍ਹ ਉਹਨਾਂ ਦੇ ਨਾਲ ਇੱਕੋ ਥਾਲੀਆਂ ਵਿਚ ਖਾਣਗੇ ।
ਅੱਜ ਜਿਹਨਾਂ ਦੇ ਨਾਲ ਲੱਗ ਕੇ ਭਿੱਟ ਜਾਂਦੇ ਕੱਪੜੇ
ਕੱਲ੍ਹ ਉਹਨਾਂ ਦੇ ਨਾਲ ਘੁੱਟ ਘੁੱਟ ਜੱਫੀਆਂ ਇਹ ਪਾਣਗੇ ।
ਇੱਕ ਲਿਆਵਾਂਗਾ ਮੈਂ ਐਸਾ ਦੇਸ਼ ਦੇ ਵਿਚ ਇਨਕਲਾਬ
ਰਾਜਿਆਂ ਦੇ ਤਖ਼ਤ ਉੱਤੇ ਲੋਕ ਜਾ ਕੇ ਬਹਿਣਗੇ ।
ਵੇਹਲਿਆਂ ਮਹਿਲਾਂ 'ਚ ਬੇਘਰਿਆਂ ਨੂੰ ਦੇਵਾਂਗਾ ਵਸਾ
ਬਾਦਸ਼ਾਹ ਮਹਿਲਾਂ 'ਚੋਂ ਆ ਕੇ ਝੌਂਪੜੀ ਵਿਚ ਰਹਿਣਗੇ ।
ਇਕ ਪਾਸੇ ਹੈ ਸਿਆਸੀ ਜੰਗ ਲੜਨੀ ਪੈ ਰਹੀ

ਇਕ ਪਾਸੇ ਧਰਮ ਦਾ ਵੀ ਯੁੱਧ ਲੜਨਾ ਪਏਗਾ ।
ਹੁਣ ਬਣੇਗੀ ਫ਼ੌਜ ਸੰਤਾਂ ਤੇ ਸਿਪਾਹੀਆਂ ਦੀ ਨਵੀਂ
ਹੁਣ ਤੇ ਮੈਨੂੰ ਤੀਸਰਾ ਕੋਈ ਪੰਥ ਘੜਨਾ ਪਏਗਾ ।
ਇਕ ਸੰਗਤ ਇਕ ਪੰਗਤ ਗੁਰੂ ਘਰ ਦਾ ਹੈ ਰਿਵਾਜ਼
ਇਕ ਥਾਂ ਤੇ ਬਾਦਸ਼ਾਹ ਮੰਗਤੇ ਬਿਠਾਏ ਜਾਣਗੇ ।
ਅੱਜ ਜਿਨ੍ਹਾਂ ਨੂੰ ਪੈਂਦੀਆਂ ਨੇ 'ਤੁਲਸੀਆ' ਓਇ ਲਾਅਨਤਾਂ
ਕੱਲ੍ਹ ਉਨ੍ਹਾਂ ਦੇ ਮਹਿਫਲਾਂ ਵਿਚ ਗੀਤ ਗਾਏ ਜਾਣਗੇ ।



## ਜੇਕਰ ਜੀਆਂਗੇ, ਜੀਆਂਗੇ ਅਣਖ ਦੇ ਨਾਲ

*ਸ: ਅਵਤਾਰ ਸਿੰਘ 'ਅਣਜਾਣ'*

ਅਸੀਂ ਪੁੱਤਰ ਹਾਂ ਗੁਰੂ ਦਸਮੇਸ਼ ਜੀ ਦੇ,
ਸਦਾ ਸੱਚ ਦੇ ਪੱਖ ਤੇ ਅੜਨ ਵਾਲੇ ।
ਦੇਸ਼ ਕੌਮ ਤੇ ਧਰਮ ਦੀ ਸ਼ਮ੍ਹਾਂ ਉੱਤੇ,
ਅਸੀਂ ਵਾਂਗ ਪਤੰਗਿਆਂ ਸੜਨ ਵਾਲੇ ।
ਅਸੀਂ ਡਰਦੇ ਨਹੀਂ ਕਦੇ ਵੀ ਮੌਤ ਕੋਲੋਂ,
ਹੱਸ ਹੱਸ ਕੇ ਚਰਖੜੀਆਂ ਚੜ੍ਹਨ ਵਾਲੇ ।
ਸੀਸ ਰਖ ਕੇ ਆਪਣੀ ਤਲੀ ਉੱਤੇ,
ਗਲੀ ਯਾਰ ਦੀ ਫੇਰ ਹਾਂ ਵੜਨ ਵਾਲੇ ।
ਅਸੀਂ ਜਨਮੇ ਹਾਂ ਖੰਡੇ ਦੀ ਧਾਰ ਵਿੱਚੋਂ,
ਵਧੇ ਫੁੱਲੇ ਹਾਂ ਅਸੀਂ ਕਿਰਪਾਨ ਦੇ ਨਾਲ ।
ਜੇ ਕਰ ਜੀਆਂਗੇ, ਜੀਆਂਗੇ ਅਣਖ ਦੇ ਨਾਲ,
ਜੇ ਕਰ ਮਰਾਂਗੇ, ਮਰਾਂਗੇ ਸ਼ਾਨ ਦੇ ਨਾਲ ।



## ਖ਼ਾਲਸਾ ਗੁਰਾਂ ਦਾ ਯੋਧਾ ਪਰਉਪਕਾਰੀ ਹੈ

*ਸ: ਬਲਦੇਵ ਸਿੰਘ, ਪਿੰਡ ਖੋਸਾ ਰਣਧੀਰ*

ਬੀਰ ਪ੍ਰਤਾਪੀ, ਦਇਆਵਾਨ, ਬਲਵਾਨ ਜਪੀ,

ਪਰਉਪਕਾਰੀ ਤਪੀ, ਦਰਸ਼ਨੀ ਦੀਦਾਰੀ ਹੈ ।

ਤੇਜ ਵਾਲਾ, ਤਪ ਵਾਲਾ, ਹਠੀ ਸੂਰਾ ਜਪ ਵਾਲਾ,

ਗਿਆਨੀ ਧਿਆਨੀ ਤਪ ਵਾਲਾ, ਸ਼ੀਲਤਾ ਭੀ ਸਾਰੀ ਹੈ ।

ਸਾਧ ਸੰਤੋਖੀ ਭਾਰਾ, ਦੇਸ਼ ਰਖਵਾਰਾ ਭਾਰਾ,

ਧਰਮ ਲਈ ਏ ਜਿੰਦ-ਵਾਰਾ, ਅਣਖ ਦੀ ਕਟਾਰੀ ਹੈ ।

ਸਾਬਤ ਸਰੂਪ ਰੂਪ, ਸੋਹਣਾ ਸਾਫ 'ਕੋਮਲ' ਜੀ,

ਖ਼ਾਲਸਾ ਗੁਰਾਂ ਦਾ, ਯੋਧਾ ਪਰਉਪਕਾਰੀ ਹੈ ।

❖❖❖

## ਸਰਹੰਦ ਦੀ ਗਰਦ ਅੰਦਰ

*ਸ: ਵਿਧਾਤਾ ਸਿੰਘ 'ਤੀਰ'*

ਲਹੂ ਭਿੰਨੀ ਸਰਹੰਦ ਦੀ ਗਰਦ ਅੰਦਰ,

ਮੈਨੂੰ ਦੂਰੋਂ ਸ਼ਹੀਦਾਂ ਦਾ ਦਰ ਦਿਸਿਆ ।

ਉਸ ਦਰ ਅੰਦਰ ਜਦੋਂ ਲੰਘਿਆ ਮੈਂ,

ਲਹੂ ਭਿੰਨਾ ਕੁਰਬਾਨੀ ਦਾ ਘਰ ਦਿਸਿਆ ।

ਉਸ ਘਰ ਦੀ ਇਕ ਇਕ ਇੱਟ ਅੰਦਰ,

ਸੂਹੇ ਰੰਗ ਵਿਚ ਖ਼ੂਨ ਨਿਡਰ ਦਿਸਿਆ ।

ਉਸ ਖ਼ੂਨ ਅੰਦਰ ਜਦੋਂ ਝਾਤ ਮਾਰੀ,

ਸਾਖਸ਼ਾਤ ਬੈਠਾ ਕਲਗੀਧਰ ਦਿਸਿਆ ।

❖❖❖

# ਤੇਗ ਦਸਮੇਸ਼ ਦੀ

*ਸ: ਇੰਦਰਜੀਤ ਸਿੰਘ*

ਦੁਸ਼ਟਾਂ ਨੂੰ ਮਾਰਨੀ ਤੇ ਪਾਪਾ ਨੂੰ ਸਿੰਘਾਰਨੀ ਜੀ

ਪਰਉਪਕਾਰਨੀ ਸੀ ਤੇਗ ਦਸਮੇਸ਼ ਦੀ ।

ਬਦੀਆਂ ਦੀ ਨਾਸਨੀ ਤੇ ਨੇਕੀਆਂ ਦੀ ਢਾਸਨੀ ਸੀ

ਦੇਸ਼ ਨੂੰ ਉਭਾਰਨੀ ਸੀ ਤੇਗ ਦਸਮੇਸ਼ ਦੀ ।

ਐਥੇ ਗਈ ਔਥੇ ਗਈ ਬਿਜਲੀ ਦੇ ਵਾਂਗ ਪਈ

ਵਡੇ ਵਡੇ ਮੁੱਛਲਾਂ ਦੇ ਮੋਛਿਆਂ ਨੂੰ ਚੀਰਦੀ ।

ਖੜਗਾਂ ਤੇ ਖੰਡਿਆਂ' ਚ ਗਿੱਧਾ ਪਾ ਕੇ ਨੱਚਦੀ

ਤੇ ਹੋਣੀਆਂ ਦੇ ਨਾਲ ਖੇਡੇ ਕਿੱਕਲੀ ਕਲੀਰਦੀ ।

ਘਪੂੰ ਘਪੂੰ ਕਰ ਕੇ ਹੈ ਘਾਣ ਘੱਪ ਲਾਹੀ ਜਾਂਦੀ

ਨਾ ਕਿਤੇ ਥੱਕਦੀ ਨਾ ਚੜ੍ਹੇ ਇਹਨੂੰ ਧੌਂਕਣੀ ।

ਹਫੂੰ ਹਫੂੰ ਕਰ ਕੇ ਨੇ ਵੈਰੀਆਂ ਦੇ ਸਾਹ ਫੁੱਲੇ

ਫੁੱਲਦੀ ਹੈ ਜਿਵੇਂ ਲੁਹਾਰਾਂ ਵਾਲੀ ਧੌਂਕਣੀ ।

ਕਦੀ ਕਰੇ ਜਮ੍ਹਾਂ ਕਦੀ ਫੌਜਾਂ ਤਕਸੀਮ ਕਰੇ

ਕਦੀ ਤਫ਼ਰੀਕ ਦੀ ਇਹ ਪੜ੍ਹੇ ਨਾ ਮੁਹਾਰਨੀ ।

ਇਕ ਇਕ ਵਾਰ ਨਾਲ ਯਾਰਾਂ ਯਾਰਾਂ ਸਿਰੀਆਂ ਨੂੰ

ਜ਼ਰਬਾਂ ਹੈ ਦੇਈ ਜਾਂਦੀ ਬੜੀ ਹੋਣਹਾਰਨੀ ।

ਦੂਣੀ ਦਾ ਪਹਾੜਾ ਹੈ ਪਹਾੜੀਆਂ ਤੇ ਪੜ੍ਹੀ ਜਾਂਦੀ

ਫੱਟਾਂ ਦੀਆਂ ਫੱਟੀਆਂ ਤੇ ਪਾਈ ਜਾਂਦੀ ਪੂਰਨੇ ।

ਹੱਲ ਨਾ ਸਵਾਲ, ਕਰ ਸਕੇ ਇਹਦੀ ਨੰਬਰੀ ਦਾ

ਯੋਧੇ ਜੋ ਹਲਾਕੂਆਂ ਦੇ ਵਾਂਗੂੰ ਮਸ਼ਹੂਰ ਨੇ ।

ਟੁਕ ਟੁਕ ਸੁੱਟੀ ਜਾਂਦੀ ਪੋਟਾ ਪੋਟਾ ਪੋਰਾ ਪੋਰਾ

ਜਿਵੇਂ ਕੋਈ ਗੰਨੇ ਦੀਆਂ ਕੱਟਦਾ ਗਨੇਰੀਆਂ ।

ਏਦਾਂ ਪਈ ਨੱਚਦੀ ਏ ਏਦਾਂ ਪਈ ਕੁੱਦਦੀ ਏ

ਬੇਲਿਆਂ ਦੇ ਵਿੱਚ ਜਿਵੇਂ ਅਲਕਾਂ ਵਛੇਰਿਆਂ ।

ਐਥੋਂ ਲੰਘੀ ਐਥੋਂ ਲੰਘੀ ਸਿਰੀਆਂ 'ਚ ਫੇਰ ਕੰਘੀ

ਜਿੱਤ ਦੀਆਂ ਫਿਰੇ ਕਿਤੇ ਜ਼ੁਲਫਾਂ ਸਵਾਰਦੀ ।

ਮੱਥੇ ਉਤੇ ਬੰਨ੍ਹਦੀ ਸ਼ਿੰਗਾਰ ਦੀਆਂ ਪੱਟੀਆਂ

ਤੇ ਛੂਈ ਮੂਈ ਹੋਈ ਜਾਂਦੀ ਗੰਦਲ ਕੁਆਰ ਦੀ।

ਇਕ ਇਕ ਕਾਟ ਨਾਲ ਵੱਖ-ਵੱਖ ਚੀਰ ਪਾਏ

ਜਿਵੇਂ ਕੋਈ ਕੱਟੇ ਖਰਬੂਜ਼ੇ ਦੀਆਂ ਫਾੜੀਆਂ ।

ਫਲ ਸਾਰੇ ਮੁਗਲਾਂ ਨੇ ਚੱਖ ਲਏ ਸ਼ੈਤਾਨੀਆਂ ਦੇ

ਮਾਸ ਨਾਲ ਤਾਹੀਉ ਹੁਣ ਲਦੀਆਂ ਨੇ ਝਾੜੀਆਂ ।



ਕਿਸੇ 'ਮਾਹੀ' ਨੇ ਖ਼ਾਕ ਵਿਚ ਰੁਲਦਿਆਂ ਨੂੰ,
ਅੱਜ ਅੱਖੀਆਂ ਵਿੱਚ ਬਿਠਾਲਿਆ ਸੀ ।
ਸਾਡੇ ਓਸ ਵਿੱਚ ਰਿਹਾ ਨਾ ਭੇਤ ਕੋਈ,
ਜਦੋਂ ਆਪਣਾ ਆਪ ਕੁਰਬਾਨ ਕੀਤਾ ।
ਸਿੱਖ ਗੁਰੂ ਦੇ, ਗੁਰੂ ਦਾ ਰੂਪ ਹੋ ਗਏ,
ਖੰਡੇ-ਧਾਰ ਅੰਮ੍ਰਿਤ ਜਿਨ੍ਹਾਂ ਪਾਨ ਕੀਤਾ ।

'ਦਇਆ ਸਿੰਘ' ਦੇ ਰੂਪ ਵਿਚ ਦਇਆ ਆਈ,
ਪੱਥਰ-ਦਿਲਾਂ ਨੂੰ ਵੀ ਦਇਆਵਾਨ ਕਰ ਗਈ ।
'ਧਰਮ ਸਿੰਘ' ਤਾਂ ਧਰਮ ਦੀ ਆਤਮਾ ਸੀ,
ਕਾਇਮ ਡੋਲਦੇ ਧਰਮ ਈਮਾਨ ਕਰ ਗਈ ।
ਹਿੰਮਤ ਆਪ ਆਈ, 'ਹਿੰਮਤ ਸਿੰਘ' ਬਣ ਕੇ,
ਸੋਨ-ਚਿੜੀ ਨੂੰ ਬਾਜ਼ ਸਮਾਨ ਕਰ ਗਈ ।
'ਮੋਹਕਮ ਸਿੰਘ' ਆਇਆ, ਆਈ ਹੁਕਮਰਾਨੀ,
ਹੁਕਮ ਲੈਣ ਵਾਲੇ, ਹੁਕਮਰਾਨ ਕਰ ਗਈ ।
'ਸਾਹਿਬ ਸਿੰਘ' ਜਾ ਚੌਹਾਂ ਦੇ ਨਾਲ ਮਿਲਿਆ,
ਵਾਸਾ ਪੰਜਾਂ ਵਿਚ ਆਪ ਭਗਵਾਨ ਕੀਤਾ ।
ਤਾਂਹੀਉਂ ਉਨ੍ਹਾਂ ਤੋਂ ਫੇਰ 'ਦਸਮੇਸ਼' ਜੀ ਨੇ,
ਅੰਮ੍ਰਿਤ ਹੱਸ ਕੇ ਆਪ ਸੀ ਪਾਨ ਕੀਤਾ ।

ਦੇ ਕੇ ਅੰਮ੍ਰਿਤ ਦਸਮੇਸ਼ ਨੇ ਕਿਹਾ ਮੂੰਹੋਂ :
"ਜਾਓ ਬਖਸ਼ੀਆਂ ਅੱਜ ਸਰਦਾਰੀਆਂ ਨੇ ।
ਕੰਘਾ ਫੇਰਦੇ ਸਦਾ ਖਿਆਲ ਰਖਣਾ,
ਕਦੇ ਫਿਰਨੀਆਂ ਸਿਰਾਂ ਤੇ ਆਰੀਆਂ ਨੇ ।

ਕਦੇ ਮਨ ਵਿਚ ਵਹਿਮ ਨਾ ਭਰਮ ਆਵੇ,

ਵਹਿਮਾਂ ਭਰਮਾਂ ਨੂੰ ਕੜੀਆਂ ਗਈਆਂ ਮਾਰੀਆਂ ਨੇ ।

ਕੱਛ ਕੀ ਏ ? ਜਤ ਤੇ ਸਤ ਦੇ ਕੇ,

ਦੇ ਦਿਤੀਆਂ ਬਰਕਤਾਂ ਸਾਰੀਆਂ ਨੇ ।

ਰਹਿਣਾ ਸਦਾ ਮਜ਼ਲੂਮਾਂ ਦੀ ਢਾਲ ਬਣ ਕੇ,

ਏਸੇ ਲਈ ਕਿਰਪਾਨ ਦਾ ਦਾਨ ਕੀਤਾ ।

ਡਰਦਾ ਰਹੇਗਾ ਕਾਲ ਭੀ ਤੁਸਾਂ ਕੋਲੋਂ,

ਖੰਡੇ-ਧਾਰ ਅੰਮ੍ਰਿਤ ਤੁਸਾਂ ਪਾਨ ਕੀਤਾ ।"

ਅੱਜ ਕੇਸ ਗੜ੍ਹ ਟਿਲਿਉਂ ਯੋਗ ਲੈ ਕੇ,

ਅਸੀਂ ਯੋਗ ਕਮਾਵਣਾ ਸਿੱਖ ਆਏ ।

ਕਾਸਾ ਪਕੜ ਕੇ ਹੱਥ ਵਿਚ ਖੋਪਰੀ ਦਾ,

ਬੂਹੇ ਯਾਰ ਦੇ ਜਾਵਣਾ ਸਿੱਖ ਆਏ ।

ਕੰਨ ਪਾੜ ਕੀ ਮੁੰਦਰਾਂ ਪਾਉਣੀਆਂ ਨੇ,

ਅੰਗ ਅੰਗ ਕਟਵਾਉਣਾ ਸਿੱਖ ਆਏ ।

ਰਹੀ ਲੋੜ ਨਾ ਕੋਈ ਭਬੂਤੀਆਂ ਦੀ,

ਤਨ ਦੀ ਸਵਾਹ ਬਣਾਵਣਾ ਸਿੱਖ ਆਏ ।

ਕੁਟੀਆ ਕੱਖਾਂ ਦੀ ਉਨ੍ਹਾਂ ਨੂੰ ਚਾਹੀਦੀ ਨਹੀਂ,

ਜਿਨ੍ਹਾਂ ਯਾਰ ਦੇ ਦਿਲ ਵਿੱਚ ਮਕਾਨ ਕੀਤਾ ।

ਮਸਤੀ 'ਨਾਮ' ਦੀ ਚੜ੍ਹੀ ਰਹੇ ਚਰਖੀਆਂ 'ਤੇ,

ਖੰਡੇ-ਧਾਰ ਅੰਮ੍ਰਿਤ ਜਿਨ੍ਹਾਂ ਪਾਨ ਕੀਤਾ ।



# ਸਾਨੂੰ ਮਾਣ ਹੈ ਲਹੂ ਦੇ ਰੰਗ ਉਤੇ

*ਸ: ਹਰਭਜਨ ਸਿੰਘ ਹੁੰਦਲ*

ਸਾਨੂੰ ਥਾਪਣਾ ਗੁਰੂ ਗੋਬਿੰਦ ਸਿੰਘ ਦੀ, ਸੀਸ ਤਲੀ ਤੇ ਰਖਣਾ ਜਾਣਦੇ ਹਾਂ।
ਤੱਤੀ ਤਵੀ ਤੇ ਬੈਠ ਕੇ ਗੀਤ ਗਾਈਏ, ਆਰੇ ਹੇਠ ਵੀ ਜ਼ਿੰਦਗੀ ਮਾਣਦੇ ਹਾਂ।
ਸੀਸ ਗੰਜ ਤੇ ਗੜ੍ਹੀ ਚਮਕੌਰ ਵਾਲੀ, ਸਾਨੂੰ ਅੱਜ ਵੀ ਜੂਝਣਾ ਦੱਸਦੇ ਨੇ।
ਜਾ ਕੇ ਪੁੱਛ ਲਓ ਕੰਧ ਸਰਹੰਦ ਦੀ ਨੂੰ, ਬਾਲ ਚਿਣੇ ਹੋਏ ਕਿੱਦਾਂ ਹੱਸਦੇ ਨੇ।
ਮੀਰ ਮੰਨੂੰ ਨੇ ਵਾਢੀਆਂ ਲੱਖ ਪਾਈਆਂ, ਅਸੀਂ ਫੇਰ ਵੀ ਖਿੜੇ ਗੁਲਜ਼ਾਰ ਵਾਂਗੂੰ।
ਵੱਢੇ ਸਿਰਾਂ ਦੇ ਜਦੋਂ ਸੀ ਮੁੱਲ ਪੈਂਦੇ, ਹੋਏ ਹੌਸਲੇ ਸਾਡੇ ਅੰਗਿਆਰ ਵਾਂਗੂੰ।
ਬੰਦ ਬੰਦ ਵੀ ਕੱਟ ਕੇ ਵੇਖ ਚੁੱਕੇ, ਫੁੱਲ ਮਹਿਕਣੇ ਜ਼ਰਾ ਨਾ ਬੰਦ ਹੋਏ।
ਚਾੜ੍ਹ ਚਰਖੜੀਆਂ ਪਰਖਦੇ ਜੋਧਿਆਂ ਨੂੰ, ਸਾਡੇ ਕੱਦ ਵੀ ਹੋਰ ਬੁਲੰਦ ਹੋਏ।
ਟੋਟੇ ਜਿਗਰ ਦੇ 'ਸਾਮ੍ਹਣੇ ਕਰਨ ਟੋਟੇ', ਮਾਵਾਂ ਡੱਕਰੇ ਝੋਲੀ ਪਵਾਉਂਦੀਆਂ ਨੇ।
ਉੱਚਾ ਸੁਟ ਕੇ ਬੋਚਦੇ ਨੇਜ਼ਿਆਂ ਤੇ, ਭੋਰਾ ਫੇਰ ਵੀ ਨਹੀਂ ਘਬਰਾਉਂਦੀਆਂ ਨੇ।
ਅਸੀਂ ਭਾਜੀਆਂ ਮੋੜਨਾ ਜਾਣਦੇ ਹਾਂ, ਜਾ ਕੇ ਪੁੱਛ ਲਉ ਮੁਗ਼ਲ ਦਰਬਾਰ ਕੋਲੋਂ।
ਜੇਕਰ ਫੇਰ ਵੀ ਕਿਸੇ ਨੂੰ ਸ਼ੱਕ ਹੋਵੇ, ਪੁੱਛ ਵੇਖਿਉ ਡਾਇਰ ਪਰਿਵਾਰ ਕੋਲੋਂ।
ਜਦੋਂ ਅੰਬਾਂ ਨੂੰ ਲੱਗਿਆ ਬੂਰ ਹੋਵੇ, ਕੋਇਲ ਉਸ ਥਾਂ ਆਣ ਕੇ ਚਹਿਕਦੀ ਏ।
ਜਿੱਥੇ ਜਿੱਥੇ ਸ਼ਹੀਦਾਂ ਦੀ ਰੱਤ ਡੁੱਲ੍ਹੇ, ਉਥੇ ਫ਼ਸਲ ਗੁਲਾਬ ਦੀ ਮਹਿਕਦੀ ਏ।
ਸਾਡੀ ਪਿੱਠ ਤੇ ਖੜ੍ਹਾ ਇਤਿਹਾਸ ਸਾਡਾ, ਸਾਨੂੰ ਮਾਣ ਹੈ ਲਹੂ ਦੇ ਰੰਗ ਉਤੇ।
ਅਸੀਂ ਜਾਣਦੇ ਕਿੰਝ ਕੁਰਬਾਨ ਹੋਣਾ, ਆਪਣੇ ਧਰਮ ਦੀ ਇਕ ਇਕ ਮੰਗ ਉਤੇ।



# ਡੱਲੇ ਦੀ ਪਰਖ

*ਸ: ਇੰਦਰਜੀਤ ਸਿੰਘ 'ਤੁਲਸੀ'*

ਇਕ ਦਿਨ ਸਾਬੋ ਕੀ ਤਲਵੰਡੀ । ਸਤਿਗੁਰ ਦਾਤ ਇਲਾਹੀ ਵੰਡੀ ।
ਬੈਠੀ ਸੰਗਤ ਕਈ ਹਜ਼ਾਰਾਂ । ਢਾਡੀ ਗੌਣ ਜੁਸ਼ੀਲੀਆਂ ਵਾਰਾਂ ।
ਆਏ ਸੇਵਕ ਦੇਸ ਦਸੌਰੋਂ । ਸਿੱਖ ਸੀ ਆਏ ਕੁਝ ਲਾਹੌਰੋਂ ।
ਆਪਣੇ ਨਾਲ ਲਿਆਏ ਘੋੜੇ, ਅਸਤਰ ਸ਼ਸਤਰ ਤੋੜੇ ।
ਲੈ ਕੇ ਆਏ ਇਕ ਬੰਦੂਕ । ਜਿਸ ਦੀ ਕਾਰੀਗਰੀ ਮਲੂਕ ।
ਕੀਤੀ ਸਤਿਗੁਰ ਜੀ ਨੂੰ ਪੇਸ਼ । ਹਰਸ਼ੇ ਖ਼ੂਬ ਗੁਰੂ ਦਸਮੇਸ਼ ।
ਕਹਿੰਦੇ ਕਾਰੀਗਰ ਕਮਾਲ । ਇਸ ਦਾ ਘੋੜਾ ਬੜਾ ਰਵਾਲ ।
ਇਸ ਦਾ ਪਿੰਡਾ ਹੈ ਫ਼ੌਲਾਦੀ । ਜਾਪੇ ਲੋਹਗੜ੍ਹ ਦੀ ਸ਼ਹਿਜ਼ਾਦੀ ।
ਇਸ ਦੇ ਮੂੰਹ ਦੀ ਗੋਲ ਗੁਲਾਈ । ਜਾਣੇ ਕਿਸ ਦੀ ਮੌਤ ਬੁਲਾਈ ।
ਇਹ ਮੈਂ ਅੱਜੇ ਹੀ ਅਜਮਾਉਣੀ । ਇਹ ਮੈਂ ਹੋਣੀ ਹੁਣੇ ਚਲਾਉਣੀ।
ਵੇਖਾਂ ਇਸ ਦੇ ਜ਼ਰਾ ਨਿਸ਼ਾਨੇ । ਡੱਲਿਆ ਦੇ ਦੇ, ਦੋ ਦੀਵਾਨੇ ।
ਅਗੜ ਪਿਛੜ ਦੂਰ ਖਲੋਵਨ । ਐਧਰ ਔਧਰ ਮੂਲ ਨਾ ਹੋਵਣ ।
ਜਿਸ ਦਮ ਗੋਲੀ ਇਸ 'ਚੋਂ ਦਾਗਾਂ । ਉਸ ਦਮ ਕਸੀਆਂ ਰਖਣ ਵਾਗਾਂ ।
ਨਾ ਹੀ ਡਿੱਗਣ ਨਾ ਹੀ ਡੋਲਣ । ਨਾ ਹੀ ਕੁਸਕਣ ਨਾ ਹੀ ਬੋਲਣ।
ਨਾ ਹੀ ਮੂੰਹੋ ਨਿਕਲਣ ਹਾਏ । ਤਾਂ ਕਿ ਠੀਕ ਨਿਸ਼ਾਨਾ ਜਾਏ ।
ਡੱਲਿਆ ਪਰਖਾਂ ਤੇਰੇ ਸੂਰੇ । ਜੋ ਨੇ ਬੀਰ ਬਹਾਦਰ ਪੂਰੇ ।
ਤੈਨੂੰ ਮਾਣ ਜਿਨ੍ਹਾਂ ਤੇ ਭਾਰਾ । ਮਰਦੇ ਤੇਰਾ ਵੇਖ ਇਸ਼ਾਰਾ ।
ਸਾਨੂੰ ਏਂਦਾ ਹੈ ਤੂੰ ਦੱਸਿਆ: ਹੁੰਦੀ ਕਦੀ ਨ ਕਠਨ ਸਮੱਸਿਆ ।
ਜੇ ਕਰ ਤੈਨੂੰ ਅਸੀਂ ਬੁਲਾਉਂਦੇ, ਤੇਰੇ ਯੋਧੇ ਜੇ ਲੜਵਾਉਂਦੇ ।
ਇੰਜ ਨਾ ਪੁਰੀ ਅਨੰਦ ਢਵਾਉਂਦੇ, ਸਾਹਿਬਜ਼ਾਦੇ ਵੀ ਬਚ ਜਾਂਦੇ ।
ਸਾਨੂੰ ਇਹ ਵੀ ਤੂੰ ਜਤਲਾਇਆ । ਲੜਨਾ ਸਿੱਖਾਂ ਨੂੰ ਨਹੀਂ ਆਇਆ ।

ਤੂੰ ਹੈਂ ਦੱਸਿਆ ਫ਼ੌਜ 'ਚ ਮੇਰੇ । ਯੋਧੇ ਬੇਸ਼ੱਕ ਹੈਣ ਬਥੇਰੇ ।
ਐਪਰ ਬਹੁਤੇ ਕਿਰਤੀ ਕਾਮੇ । ਭਰਤੀ ਕੀਤੇ ਭਗਤ ਸੁਦਾਮੇ ।
ਜੰਗਾਂ ਜਿੱਤਦੇ ਵੀਰ ਲੜਾਕੂ । ਜੋ ਕਿ ਜਨਮੇ ਹੋਣ ਹਲਾਕੂ ।
ਜੰਗਾਂ ਸਾਧੂ ਕੀਕਣ ਲੜਦੇ? ਕਿੱਦਾਂ ਗੋਲੀ ਅੱਗੇ ਖੜ੍ਹਦੇ?
ਯੋਧੇ ਮੌਤੋਂ ਨਹੀਂ ਘਬਰਾਂਦੇ । ਸੀਨਾ ਤਾਣ ਕੇ ਗੋਲੀ ਖਾਂਦੇ ।
ਡੱਲਿਆ, ਪਰਖਾਂ ਤੇਰੇ ਯੋਧੇ । ਵੇਖੀਂ, ਮਰ ਨਾ ਜਾਵਣ ਸ਼ੋਹਦੇ ।
ਵੇਖਾਂ, ਸੀਨਾ ਤਾਨਣ ਵਾਲੇ । ਵੇਖਾਂ, ਮੌਤਾਂ ਮਾਣਨ ਵਾਲੇ ।
ਡੱਲਿਆ, ਕੇਹੜੀਆਂ ਸੋਚਾਂ ਸੋਚੇਂ । ਹੁਣ ਕਿਉਂ ਮਿੱਟੀ ਬੈਠ ਖਰੋਚੇਂ ।
ਮੈਂ ਤਾਂ ਇਕੋ ਮੰਗ ਹੈ ਮੰਗੀ । ਦੇ ਦੇ ਸ਼ੇਰ ਦੋ ਆਪਣੇ ਜੰਗੀ ।
ਦੋਵੇਂ ਇਕ ਨਿਸ਼ਾਨੇ ਫੁੰਡਾਂ । ਇਕੋ ਚੁਟਕੀ ਵਿਚ ਮੁਰੁੰਡਾਂ ।
ਡੱਲਿਆ ਕਿਸ ਗੱਲ ਦੀ ਹੈ ਦੇਰੀ । ਆਖ਼ਰ ਕੀ ਹੈ ਮਰਜ਼ੀ ਤੇਰੀ ।
ਡੱਲਾ ਜੋੜ ਕੇ ਹੱਥ ਖਲੋਤਾ । ਕਹਿੰਦਾ ਬਾਹਰ ਖੜ੍ਹਾ ਮੇਰਾ ਬੋਤਾ ।
ਮੇਰੇ ਊਠਾਂ ਚੋਂ ਜੋ ਸੋਹਣਾ । ਕੁਲ ਇਲਾਕੇ ਦਾ ਮਨਮੋਹਣਾ ।
ਗੋਲੀ ਓਸੇ ਤੇ ਅਜ਼ਮਾਓ । ਨਾਹਕ ਬੰਦੇ ਨਾ ਮਰਵਾਓ ।
ਹੁੰਦੀ ਦਾਤਾ ਜੇਕਰ ਜੰਗ । ਯੋਧੇ ਫੇਰ ਵਿਖਾਉਂਦੇ ਰੰਗ ।
ਇਹ ਹੈ ਮੌਤ ਅਜਾਈਂ ਮਰਨਾ । ਇਹ ਹੈ ਆਪਣੇ ਖ਼ੂਨ 'ਚ ਤਰਨਾ ।
ਅਗੋਂ ਸਤਿਗੁਰ ਬੋਲੇ ਡੱਲਿਆ। ਸੁਣ ਓਏ ਡੱਲਿਆ ਝੱਲ-ਵਲੱਲਿਆ।
ਤੇਰਾ ਜੋੜ ਨਹੀਂ ਹੈ ਜੁੜਦਾ । ਸਾਡਾ ਹੁਕਮ ਕਦੇ ਨਹੀਂ ਮੁੜਦਾ ।
ਡੱਲਿਆ ਇਕ ਵਾਰੀ ਤਾਂ ਪੁੱਛ ਲੈ। ਕਹਿੰਦੇ ਕੀ ਬਲਕਾਰ ਨੇ ਪੁੱਛ ਲੈ।
ਡੱਲੇ ਲਾਇਆ ਇੰਜ ਲਲਕਾਰਾ । ਹੈ ਕੋਈ ਮਾਂ ਦਾ ਲਾਲ ਪਿਆਰਾ ।
ਜੋ ਹੈ ਸਤਿਗੁਰ ਦਾ ਪਰਵਾਨਾ । ਜਿਸ ਨੇ ਬਣਨਾ ਖ਼ਾਸ ਨਿਸ਼ਾਨਾ।
ਸਭ ਨੇ ਧੌਣਾਂ ਥੱਲੇ ਸੁੱਟੀਆਂ । ਅੱਖਾਂ ਧਰਤੀ ਤੋਂ ਨਾ ਪੁੱਟੀਆਂ ।
ਡੱਲਾ ਚੀਕ ਪਿਆ ਫਿਰ ਉੱਚੀ । ਸ਼ੇਰੋ! ਬਣੋ ਨਾ ਲੰਡੀ ਬੁੱਚੀ ।
ਫ਼ੌਰਨ ਕੁੱਦੇ ਵਿਚ ਮੈਦਾਨੇ । ਜੋ ਨੇ ਡੱਲੇ ਦੇ ਦੀਵਾਨੇ ।

ਡੱਲਾ ਮੱਥੇ ਤੇ ਹੱਥ ਮਾਰੇ । ਖਿਸਕੇ ਉਸ ਨੇ ਜਦ ਬਲਕਾਰੇ ।
ਸੱਚੇ ਸਤਿਗੁਰ ਤਦ ਫ਼ਰਮਾਇਆ । ਡੱਲਿਆ ਸਾਡਾ ਵੇਲਾ ਆਇਆ ।
ਸਾਡੇ ਬਾਹਰ ਖੜ੍ਹੇ ਦੋ ਘਾਹੀ । ਜੋ ਨੇ ਸਾਡੇ ਸੰਤ ਸਿਪਾਹੀ ।
ਸਾਡਾ ਜਾ ਕੇ ਹੁਕਮ ਸੁਣਾਓ । ਫ਼ੌਰਨ ਸੰਗਤ ਦੇ ਵਿਚ ਜਾਓ ।
ਕਹਿਣਾ ਮੈਂ ਬੰਦੂਕ ਚਲਾਉਣੀ । ਉਸ ਦੀ ਗੋਲੀ ਹੈ ਅਜ਼ਮਾਉਣੀ।
ਲਾਉਣਾ ਸੀਨੇ ਵਿਚ ਨਿਸ਼ਾਨਾ । ਨਿੱਤਰੇ ਮਰਦ ਕੋਈ ਮਸਤਾਨਾ ।
ਡੱਲੇ ਜਿਸ ਦਮ ਹੁਕਮ ਸੁਣਾਏ । ਸਿੱਖ ਸੀ ਗੋਲੀ ਵਾਂਗੂੰ ਆਏ ।
ਸਿਰ ਤੋਂ ਸੁੱਟ ਕੇ ਪੰਡ ਹਰੇਟੀ । ਦੋਵੇਂ ਪਹੁੰਚੇ ਪੱਗ ਵਲ੍ਹੇਟੀ ।
ਪਹਿਲੋਂ ਚਰਨ ਗੁਰੂ ਦੇ ਚੁੰਮੇ, ਫਿਰ ਪਰਕਰਮਾਂ ਦੇ ਵਿਚ ਘੁੰਮੇ ।
ਇਕ ਦਮ ਸੀਨਾ ਤਾਣ ਖਲੋ ਗਏ, ਕਹਿੰਦੇ ਸਤਿਗੁਰ ਜੋਗੇ ਹੋ ਗਏ ।
ਚੋਜੀ ਸ਼ਿਸਤ ਜਾਂ ਆਪਣੀ ਬੰਨ੍ਹੀ । ਸਿੱਖ ਮਚਾਵਣ ਲੱਗੇ ਅੰਨ੍ਹੀ ।
ਇਕ ਸੀ ਦੂਜੇ ਅਗੇ ਹੋਂਦਾ । ਦੂਜਾ ਅਗੇ ਫੇਰ ਖਲੋਂਦਾ ।
ਇੱਕ ਸੀ ਕਹਿੰਦਾ ਮੇਰੀ ਵਾਰੀ । ਦੂਜਾ ਆਖੇ ਮੈਂ ਬਲਿਹਾਰੀ ।
ਸਭ ਤੋਂ ਪਹਿਲੀ ਗੋਲੀ ਮੇਰੀ । ਦੂਜੀ ਹੋ ਸਕਦੀ ਹੈ ਤੇਰੀ ।
ਜਿਸ ਦਮ ਹੁਕਮ ਹੋਇਆ ਮੁੱਖ ਪਹਿਲੋਂ ।
ਮੈਹੀਉਂ ਸੁਣਿਆ ਸੀ ਉਹ ਪਹਿਲੋਂ ।
ਪਹਿਲੀ ਗੋਲੀ ਮੈਂ ਹੀ ਖਾਣੀ, ਦੂਜੀ ਫੇਰ ਤੇਰੇ ਵਲ ਆਣੀ ।
ਸਤਿਗੁਰੂ ਝਗੜਾ ਇੰਜ ਨਿਪਟਾਇਆ । ਫ਼ੌਰਨ ਦੂਜਾ ਹੁਕਮ ਸੁਣਾਇਆ ।
ਇਕ ਦਮ ਰੁਕ ਜਾਓ ਖੜ੍ਹੇ ਖੜੋਤੇ । ਹਥੋਂ ਹੁਣੇ ਉਡਾਉਨਾ ਤੋਤੇ ।
ਅਗਲਾ ਸਿੱਖ ਸੀ ਬਣਿਆ ਥੰਮ੍ਹਾ । ਪਿਛਲਾ ਅੱਡੀਆਂ ਚੁੱਕ ਚੁੱਕ ਲੰਮਾ ।
ਦੋਵੇਂ ਕਰਦੇ ਪਏ ਅਰਦਾਸਾਂ । ਸਤਿਗੁਰ ਲਗੀਆਂ ਮਰਨ ਪਿਆਸਾਂ।
ਗੋਲੀ ਸੀਨੇ ਦੇ ਵਿਚ ਮਾਰੋ । ਸਾਡੇ ਤਪਦੇ ਹਿਰਦੇ ਠਾਰੋ ।
ਸਤਿਗੁਰ ਝਟ ਬੰਦੂਕ ਉਠਾਈ । ਮੋਢੇ ਰੱਖ ਕੇ ਸ਼ਿਸਤ ਲਗਾਈ ।
ਡੱਲਾ ਪਾਉਂਦਾ ਹਾਲ ਦੁਹਾਈ । ਲੁੱਟ ਗਈ ਲੁੱਟ ਗਈ ਅੱਜ ਖੁਦਾਈ ।

ਡੱਲਾ ਹੋ ਗਿਆ ਪੀਲੀਆਂ ਭੂਕਾਂ । ਮੂੰਹੋਂ ਨਿਕਲ ਗਈਆਂ ਸੂ ਕੂਕਾਂ ।

ਠਹਿਰੋ ਠਹਿਰੋ ਸਤਿਗੁਰ ਮੇਰੇ । ਸਾਹਿਬਾ ਧੰਨ, ਧੰਨ, ਸਿੱਖ ਨੇ ਤੇਰੇ।

ਹੁਣ ਨਾ ਇਹ ਬੰਦੂਕ ਚਲਾਉਣਾ । ਹੁਣ ਨਾ ਸਿੱਖਾਂ ਨੂੰ ਅਜ਼ਮਾਉਣਾ ।

ਹੁਣ ਤੇ ਡੱਲਾ ਬਣੂ ਨਿਸ਼ਾਨਾ । ਤੇਰੀ ਮਸਤੀ ਦਾ ਮਸਤਾਨਾ ।

ਮੈਨੂੰ ਡੱਲਾ ਸਿੰਘ ਬਣਾਓ । ਮੈਨੂੰ ਅੰਮ੍ਰਿਤ ਆਪ ਛਕਾਓ ।

ਬਖਸ਼ੋ ਤੰਗ ਦਿਲਾਂ ਨੂੰ ਖੁੱਲ੍ਹਾਂ । ਬਖਸ਼ੋ ਬਖਸ਼ੋ ਮੇਰੀਆਂ ਭੁੱਲਾਂ ।

ਸਤਿਗੁਰ ਕੀਤੀ ਖ਼ੁਸ਼ੀ ਅਪਾਰ । ਕਹਿੰਦੇ ਸਿੱਖਾਂ ਤੋਂ ਬਲਿਹਾਰ ।

ਜਿਨ੍ਹਾਂ ਡੱਲੇ ਦੀ ਅੱਖ ਖੋਲ੍ਹੀ । ਜਿਨ੍ਹਾਂ ਦਿਲ ਦੀ ਰੰਗਤ ਡੋਲ੍ਹੀ ।

ਸਿੱਖ ਦਾ ਜਜ਼ਬਾ ਹੈ ਲਾਸਾਨੀ। ਸਿੱਖ ਦੀ ਧੰਨ ਧੰਨ ਹੈ ਕੁਰਬਾਨੀ ।

ਸਤਿਗੁਰ ਸ਼ਿਸਤ ਨਾ ਆਪਣੀ ਤੋੜੀ । ਅਗੇ ਖੜ੍ਹੀ ਨੂਰਾਨੀ ਜੋੜੀ।

ਝਟ ਬੰਦੂਕ 'ਚੋਂ ਅਗਨੀ ਜਾਗੀ । ਵਿਚ ਹਵਾ ਦੇ ਗੋਲੀ ਦਾਗੀ ।

ਸੱਚੇ ਸਤਿਗੁਰ ਏਦਾਂ ਬੋਲੇ: ਮੇਰੇ ਸਿੱਖ ਨਾ ਸਿਦਕੋਂ ਡੋਲੇ ।

ਇਹ ਜੋ ਗੋਲੀ ਹੁਣੇ ਚਲਾਈ । ਦਿੱਤੀ ਸਿੱਖਾਂ ਤਾਈਂ ਵਧਾਈ ।

ਸਿੱਖਾਂ ਵਿਚ ਨਾ ਦਿੱਸੀ ਖ਼ਾਮੀ । ਤਾਹੀਓਂ ਦਿੱਤੀ ਅਸਾਂ ਸਲਾਮੀ ।

ਸਿੱਖੋ! ਸਿੱਖ ਕਹਾਉਣਾ ਸੌਖਾ । ਸਿੱਖੀ ਸਿਦਕ ਨਿਭਾਉਣਾ ਔਖਾ ।

ਜੇ ਹੈ ਸਿੱਖੀ ਸਿਦਕ ਨਿਭਾਉਣਾ । ਸੀਸ ਤਲੀ ਤੇ ਰੱਖ ਕੇ ਆਉਣਾ।

ਡੱਲਾ ਚਰਨਾਂ ਦੇ ਵਿਚ ਲਿਟਿਆ । ਕਹਿੰਦਾ ਮੇਰਾ ਸੈਹਸਾ ਮਿਟਿਆ।

ਡੱਲਾ ਬੂੰਦ ਬੂੰਦ ਹੋ ਡੁੱਲਿਆ, ਕਹਿੰਦਾ ਰਹਿਮਤ ਦਾ ਦਰ ਖੁਲ੍ਹਿਆ।

ਸਤਿਗੁਰੂ ਡੱਲਾ ਸਿੰਘ ਸਜਾਇਆ, ਅੰਮ੍ਰਿਤ ਸਭਨਾਂ ਤਾਈਂ ਛਕਾਇਆ ।



# ਨਿੱਕੀਆਂ ਜਿੰਦਾਂ ਵੱਡੇ ਸਾਕੇ

*ਸ: ਕਰਤਾਰ ਸਿੰਘ 'ਬਲੱਗਣ'*

ਸਿੱਖਾ! ਡੋਲਿਆ ਕਿਉਂ ਏਂ ਗੁਰੂ ਰਾਖਾ, ਬਹਿ ਜਾ ਕੋਲ ਮੇਰੇ, ਉਰੇ ਆ ਤਾਂ ਸਹੀ,
ਹੋ ਕੇ ਸਿੱਖ ਤੂੰ ਚੜ੍ਹਦੀਆਂ ਕਲਾਂ ਵਾਲਾ, ਏਡਾ ਘਾਬਰੇਂ ਕਿਉਂ, ਸਮਝਾ ਤੇ ਸਹੀ।
ਅੜਿਆ ! ਦੱਸ ਖਾਂ ਮਾਂ ਜੀ ਨੇ ਕਿਥੇ, ਸੁਨੇਹਾ ਉਹਨਾਂ ਦਾ ਕੋਈ ਪਹੁੰਚਾ ਤਾਂ ਸਹੀ,
ਜ਼ੋਰਾਵਰ ਤੇ ਫ਼ਤਹਿ ਉਦਾਸ ਤਾਂ ਨਹੀਂ, ਮੈਨੂੰ ਉਨ੍ਹਾਂ ਦੀ ਗੱਲ ਸੁਣਾ ਤਾਂ ਸਹੀ।
ਹਾਏ ਕਮਲਿਆ ਤੂੰ ਤਾਂ ਰੋ ਰਿਹਾ ਏਂ, ਓ ਕਦੇ ਸੂਰਮੇ ਹੌਸਲਾ ਹਾਰਦੇ ਨੇ।
ਸਿੱਖ ਸਤਿਗੁਰੂ ਦੇ ਤੇਗਾਂ ਮਾਰਦੇ ਨੇ, ਵਾਂਗ ਕਾਇਰਾਂ ਦੇ ਢਾਈਂ ਨਹੀਂ ਮਾਰਦੇ ਨੇ।
ਸਿੱਖ ਨਾਲ ਜਕਲੰਬ ਦੇ ਜਿਹਾ ਰੁੰਨਾ, ਨੈਣਾਂ ਵਿਚੋਂ ਬਿਆਸਾ ਵਗਾ ਦਿੱਤੀ।
ਰੋਏ ਜ਼ਿਮੀਂ ਅਸਮਾਨ ਤੇ ਰੁੱਖ ਬੂਟੇ, ਝੜੀ ਕੁਦਰਤ ਨੇ ਦਰਦ ਦੀ ਲਾ ਦਿੱਤੀ।
ਸਿੱਖ ਮਸਾਂ ਜਿਹੇ ਬੋਲਿਆ, ਪਾਤਸ਼ਾਹਾ, ਬੰਨੀਂ ਜ਼ੁਲਮ ਦੀ ਜ਼ਾਲਮਾਂ ਪਾ ਦਿੱਤੀ।
ਸਿੱਖੀ ਅਣਖ ਦੇ ਸੁਹਲ ਕਲੇਜੜੇ ਤੇ, ਮੁਗ਼ਲ ਰਾਜ ਨੇ ਛੁਰੀ ਚਲਾ ਦਿੱਤੀ।
ਏਨੇ ਸਿੱਖਾਂ ਦੇ ਹੁੰਦਿਆਂ ਜਗ ਉੱਤੇ, ਤੇਰੇ ਪੁੱਤਾਂ ਦੇ ਡੱਕਰੇ ਗਿਣੀਦੇ ਨੇ
ਜ਼ੋਰਾਵਰ ਤੇ ਫ਼ਤਹਿ ਸਰਹੰਦ ਅੰਦਰ, ਮਹਿਲਾਂ ਵਾਲਿਆ ਕੰਧੀਂ ਪਏ ਚਿਣੀਂਦੇ ਨੇ।
ਮਹਾਰਾਜ ਨੇ ਸੁਣੀ ਤੇ ਕਹਿਣ ਲਗੇ, ਜਿੱਤੀ ਹੋਈ ਬਾਜ਼ੀ ਗਏ ਹਾਰ ਤਾਂ ਨਹੀ?
ਸਿੱਖਾ ਦੱਸ ਮੈਨੂੰ ਛੇਤੀ ਮਰਨ ਵੇਲੇ, ਕਿਧਰੇ ਡੋਲ ਗਿਆ ਜ਼ੋਰਾਵਰ ਤਾਂ ਨਹੀਂ?
ਰਿਹਾ ਖੇਡਦਾ ਨਾਲ ਸੀ ਹਾਣੀਆਂ ਦੇ, ਮੌਤ ਵੇਖ ਕਿਧਰੇ ਗਿਆ ਡਰ ਤਾਂ ਨਹੀਂ?
ਸੀ ਮਾਸੂਮ, ਗੁਰਪੁਰੀ ਨੂੰ ਜਾਣ ਵੇਲੇ, ਕਿਧਰੇ ਯਾਦ ਕਰਦਾ ਰਿਹਾ ਘਰ ਤਾਂ ਨਹੀਂ?
ਛੇਤੀ ਦੱਸ ਮੈਨੂੰ ਉਨ੍ਹਾਂ ਜ਼ਾਲਮਾਂ ਨੇ, ਕੀਤੀ ਉਨ੍ਹਾਂ ਮਾਸੂਮਾਂ ਦੇ ਨਾਲ ਕੀ ਕੀ?
ਦਾਤਾ ਜਾਂਦਿਆ ਭਰੇ ਦਰਬਾਰ ਅੰਦਰ, ਸਾਹਿਬਜ਼ਾਦਿਆਂ ਫ਼ਤਹਿ ਗਜਾ ਦਿੱਤੀ।
ਸਤਿ ਸ੍ਰੀ ਅਕਾਲ ਦਾ ਮਾਰ ਨਾਹਰਾ, ਤਸਬੀ ਕਾਜ਼ੀ ਦੇ ਹਥੋਂ ਛੁਡਾ ਦਿੱਤੀ।
ਸੂਬੇ ਆਖਿਆ ਕਰੋ ਸਲਾਮ ਮੁੰਡਿਓ, ਉਨ੍ਹਾਂ ਸਾਹਮਣੇ ਜੁੱਤੀ ਵਖਾ ਦਿੱਤੀ।
ਉਨ੍ਹਾਂ ਜਦੋਂ ਤਲਵਾਰ ਦਾ ਖ਼ੌਫ ਦਿਤਾ, ਅੱਗੋਂ ਹੱਸ ਕੇ ਧੌਣ ਅਕੜਾ ਦਿੱਤੀ।
ਸੂਬੇ ਰੋਹ ਨਾਲ ਕਿਹਾ ਗੁਸਤਾਖ਼ ਮੁੰਡਿਓ ! ਅੱਜ ਤੁਸਾਂ ਦੀ ਅਣਖ ਮੁਕਾ ਦਿਆਂਗਾ।

ਜਾਂ ਹੱਸ ਕੇ ਇਸਲਾਮ ਦਾ ਜਾਮ ਪੀ ਲਓ, ਨਹੀਂ ਤੇ ਮੌਤ ਦਾ ਜਾਮ ਪਿਲਾ ਦਿਆਂਗਾ।
ਫ਼ਤਹਿ ਸਿੰਘ ਨੇ ਕੜਕ ਕੇ ਕਿਹਾ ਅਗੋਂ, ਪ੍ਰਬਤ ਦਾਬਿਆਂ ਨਾਲ ਨਹੀਂ ਹਿੱਲ ਜਾਂਦੇ।
ਅਸੀਂ ਉਹ ਪਤੰਗੇ ਹਾਂ ਸੜ ਮਰਨੇ, ਜਿਹੜੇ ਸ਼ਮ੍ਹਾਂ ਤੋਂ ਵੀ ਪਹਿਲਾਂ ਜਲ ਜਾਂਦੇ।
ਬੱਚੇ ਹੋਣ ਜਿਹੜੇ ਸ਼ੇਰ ਬੱਬਰਾਂ ਦੇ, ਕਦੀ ਭੇਡਾਂ ਦੇ ਵਿਚ ਨਹੀਂ ਰਲ ਜਾਂਦੇ।
ਹੱਥ ਸ਼ੇਰ ਦੀ ਮੁੱਛ ਨੂੰ ਪਾਣ ਲਗੈਂ, ਇੱਜ਼ਤ ਆਪਣੀ ਸਗੋਂ ਬਚਾ ਸਾਥੋਂ।
ਮਾਸ, ਬਾਜ਼ ਦੀ ਚੁੰਝ ਚੋਂ, ਖੋਹਣ ਲਗੈਂ, ਅੜਿਆ ਆਪਣਾ ਮਾਸ ਛੁਡਾ ਸਾਥੋਂ।
ਦਿੱਤਾ ਹੁਕਮ ਮੁੜ ਸੂਬੇ ਨੇ, ਪਾਤਸ਼ਾਹਾ, ਇਨ੍ਹਾਂ ਦੋਹਾਂ ਨੂੰ ਕੰਧੀ ਚੁਣਾ ਦਿਓ।
ਇਨ੍ਹਾਂ ਜੰਮਦੀਆਂ ਸੂਲਾਂ ਨੂੰ ਸਾੜ ਸੁਟੋ, ਫੜ ਕੇ ਸੱਪਾਂ ਦੇ ਪੁੱਤ ਮੁਕਾ ਦਿਓ।
ਇਨ੍ਹਾਂ ਜਿਊਂਦਿਆਂ ਕੁਫ਼ਰ ਦੇ ਪੁਤਲਿਆਂ ਨੂੰ ਫੜ ਕੇ ਮਿੱਟੀ ਦੇ ਵਿੱਚ ਮਿਲਾ ਦਿਓ।
ਖ਼ੂਨ ਡੋਲ੍ਹ ਕੇ ਇਨ੍ਹਾਂ ਦੇ ਕਾਲਜੇ ਦਾ, ਮੇਰੇ ਜਿਗਰ ਦੀ ਅੱਗ ਬੁਝਾ ਦਿਓ।
ਬਸ ਹੁਕਮ ਦੀ ਦੇਰ ਸੀ ਰਾਜ ਭੈੜੇ, ਦਿਹਾਂ ਕੂਲੀਆਂ ਤੇ ਇੱਟਾਂ ਧਰਨ ਲਗੇ।
ਉਧਰ ਮਰਨ ਵੇਲੇ ਤੇਰੇ ਭਗਤ ਪੁੱਤਰ, ਮੂੰਹੋਂ ਵਾਹਿਗੁਰੂ ਵਾਹਿਗੁਰੂ ਕਰਨ ਲਗੇ।
ਜਦੋਂ ਸੁਹਲ ਕਲੇਜੇ ਤੇ ਕੰਧ ਪਹੁੰਚੀ, ਸਾਹ ਚੰਨਾਂ ਦਾ ਰੁਕਿਆ ਜਾਣ ਲਗਾ।
ਤਦੋਂ ਵੇਖ ਕੇ ਫ਼ਤਹਿ ਸਿੰਘ ਵਲੋਂ, ਜ਼ੋਰਾਵਰ ਦਾ ਚਿਹਰਾ ਕੁਮਲਾਉਣ ਲਗਾ।
"ਕੀ ਕਿਹਾ ਈ" ? ਪੁੱਛਿਆ ਪਾਤਸ਼ਾਹ ਨੇ, "ਜ਼ੋਰਾ" ਹੈਸੀ ਕਮਜ਼ੋਰੀ ਵਖਾਉਣ ਲਗਾ?
ਨਹੀਂ ਪਾਤਸ਼ਾਹ ਖ਼ੌਫ਼ ਦੇ ਨਾਲ ਨਹੀਂ ਸੀ, ਜ਼ੋਰਾਵਰ ਦਾ ਚਿੱਤ ਘਬਰਾਉਣ ਲਗਾ।
ਉਹ ਤੇ ਕਹਿੰਦਾ ਸੀ ਵੀਰਨਾ ਮੈਂ ਵਡਾ, ਅਤੇ ਤੂੰ ਮੈਥੋਂ ਪਹਿਲਾਂ ਮਰਨ ਲਗੈਂ।
ਕਿਹੜਾ ਮੂੰਹ ਵਖਾਵਾਂਗਾ ਪਿਤਾ ਨੂੰ ਮੈਂ, ਛੋਟਾ ਹੋ ਮੈਨੂੰ ਬਾਜ਼ੀ ਕਰਨ ਲਗੈਂ।
ਸ਼ੁਕਰ ਆਖ ਕੇ ਪਿਤਾ ਅਰਦਾਸ ਸੋਧੀ, ਤੂੰ ਹੀ ਰਖਿਆ ਲੰਗ ਦਾਤਾਰ ਮੇਰਾ।
ਮੇਰੀ ਤੁਛ ਜਿਹੀ ਭੇਟ ਮਨਜ਼ੂਰ ਹੋ ਗਈ, ਪੱਲਾ ਹੋ ਗਿਆ ਪਾਕ ਸਰਕਾਰ ਮੇਰਾ।
ਦਿੱਤੀ ਤੇਰੀ ਅਮਾਨਤ ਮੈਂ ਮੋੜ ਤੈਨੂੰ, ਹੌਲਾ ਹੋ ਗਿਆ ਕਰਜ਼ ਦਾ ਭਾਰ ਮੇਰਾ।
ਖ਼ੂਨ ਡੋਲ੍ਹ ਕੇ ਜਿਸ ਤਰ੍ਹਾਂ ਪੁੱਤਰਾਂ ਦਾ, ਚੋਲੀ ਆਪਣੇ ਵਤਨ ਦੀ ਰੰਗਦਾ ਹਾਂ।
ਤਿਵੇਂ ਮੇਰਾ ਵੀ ਏਥੇ ਸਰੀਰ ਲਗੇ, ਤੈਥੋਂ ਦਾਤ 'ਕਰਤਾਰ' ਇਹ ਮੰਗਦਾ ਹਾਂ।



# ਇਹ ਖ਼ੂਨ ਸ਼ਹੀਦਾਂ ਦਾ

*ਸ: ਪ੍ਰੀਤਮ ਸਿੰਘ 'ਕਾਸਦ'*

ਇਹ ਖ਼ੂਨ ਸ਼ਹੀਦਾਂ ਦਾ ਜੋ ਚੋਇਆ ਕਾਦਰ ਨੇ,
ਨਾਨਕ ਦੀ ਸਿੱਖੀ ਦੇ ਇਸ ਪਾਕ ਬਰੂਟੇ ਨੂੰ
ਜਗ ਤੇ ਮਹਿਕਾਵਣ ਲਈ, ਜੱਗ ਤੇ ਫੈਲਾਵਣ ਲਈ,
ਅਣਖੀ ਦੀਆਂ ਹਿੱਕਾਂ ਚੋਂ ਅਣਖੀ ਦੀਆਂ ਨਾੜਾਂ 'ਚੋਂ,
ਅਣਖੀ ਦੀਆਂ ਸਿਰੀਆਂ 'ਚੋਂ, ਅਣਖੀ ਦੀਆਂ ਅੱਖਾਂ 'ਚੋਂ,
ਤਵੀਆਂ ਦੇ ਸੇਕਾਂ 'ਚੋਂ. ਤੇ ਤੱਤੀਆਂ ਰੇਤਾਂ 'ਚੋਂ,
ਤੇਗਾਂ ਦੀਆਂ ਧਾਰਾਂ 'ਚੋਂ, ਮਖ਼ਮੂਰ ਕਟਾਰਾਂ 'ਚੋਂ,
ਸਰਹੰਦੀ ਜ਼ੁਲਮ ਦੀਆਂ, ਖ਼ੂਨੀ ਦੀਵਾਰਾਂ 'ਚੋਂ,
ਜੰਡਾਂ ਨਾਲ ਸੜਦੇ ਹੋਏ, ਲਛਮਣ ਦੇ ਕਲੇਜੇ 'ਚੋਂ,
ਭੱਠੀਆਂ 'ਚ ਕੜਦੇ ਹੋਏ ਸਰਦਾਰ ਦਲੀਪ ਦੀਆਂ,
ਹੱਡੀਆਂ ਦੇ ਭਖਦੇ ਹੋਏ, ਸੂਹੇ ਅੰਗਿਆਰਾਂ 'ਚੋਂ,
ਡਾਂਗਾਂ ਦੀਆਂ ਸੁੰਮਾਂ 'ਚੋਂ, ਤੋਪਾਂ ਦੀਆਂ ਮਾਰਾਂ 'ਚੋਂ,
ਜੇ ਚੋਅ ਚੋਅ ਕੇ ਲਹੂ ਅਣਖੀ,
ਕਾਦਰ ਦੀ ਕੁਦਰਤ ਨੇ ਬੇ-ਦਰਦ ਜ਼ਮਾਨੇ ਨੇ,
ਇਸ ਸੋਹਲ ਬਰੂਟੇ ਦੀਆਂ, ਸਿੱਖੀ ਦੇ ਬੂਟੇ ਦੀਆਂ,
ਨਾੜਾਂ ਵਿਚ ਕਿਤੇ ਪਾਇਆ ਹੁੰਦਾ ਨਾ।
ਤਾਂ ਹਿੰਦੁਸਤਾਨ ਦੀਆਂ,
ਜੂਹਾਂ ਵਿਚ ਪਲੇ ਹੋਏ, ਜੰਗਲਾਂ ਵਿਚ ਪਲੇ ਹੋਏ,
ਸਿੱਖੀ ਦੇ ਬੂਟੇ ਤੇ, ਅੱਜ ਖੇੜਾ ਆਉਂਦਾ ਨਾ।
ਇਹ ਖ਼ੂਨ ਸ਼ਹੀਦਾਂ ਦਾ।



# ਸਿੱਖ ਦੀ ਜ਼ਾਲਮ ਨੂੰ ਵੰਗਾਰ

*ਸ: ਪ੍ਰੀਤਮ ਸਿੰਘ 'ਕਾਸਦ'*

ਨੇਜ਼ਿਆਂ ਤੇ ਟੰਗ ਦੇ, ਕੱਟ ਬੰਦ ਬੰਦ ਦੇ,
ਭੱਠੀਆਂ 'ਚ ਝੋਂਕ ਦੇ, ਆਰਿਆਂ ਨੂੰ ਸੌਂਪ ਦੇ,
ਮੇਰੀ ਜਵਾਨੀ ਕੜ੍ਹ ਕੇ, ਮੇਰੀ ਜਵਾਨੀ ਬਲ ਕੇ,
ਗਾਵੇਗੀ ਇਕੋ ਰਾਗਣੀ, ਕਿ ਧਰਮ ਪਿਛੇ ਮਰਨ ਵਿਚ
ਦਸਮੇਸ਼ ਦੇ ਦੁਲਾਰਿਆਂ ਦੀ, ਜਿੰਦ ਲਈ ਸਕੂਨ ਹੈ ।
ਕੋਈ ਜ਼ੁਲਮ ਕੋਈ ਸਿਤਮ, ਸਾਨੂੰ ਝੁਕਾ ਸਕਦਾ ਨਹੀਂ,
ਸਾਨੂੰ ਮਿਟਾ ਸਕਦਾ ਨਹੀਂ,
ਅਜੇ ਤਾਂ ਸਾਡੀਆਂ ਰਗਾਂ ਵਿਚ, ਕਲਗੀਧਰ ਦਾ ਖ਼ੂਨ ਹੈ ।

ਜੇ ਮੇਰੇ ਤੇ ਇਤਬਾਰ ਨਹੀਂ, ਤਾਂ ਔਰੰਗੇ ਦੀ ਰੂਹ ਤੋਂ ਪੁੱਛ ।
ਸ਼ਹੀਦ ਗੰਜ ਦੇ ਖ਼ੂਹ ਤੋਂ ਪੁੱਛ, ਤਲਵੰਡੀ ਵਾਲੀ ਜੂਹ ਤੋਂ ਪੁੱਛ ।
ਤੇਗਾਂ ਦੀਆਂ ਧਾਰਾਂ ਤੋਂ ਪੁੱਛ, ਮੰਨੂੰ ਦੀਆਂ ਤਲਵਾਰਾਂ ਤੋਂ ਪੁੱਛ,
ਸਤਲੁਜ ਦੇ ਕੰਢਿਆਂ ਤੋਂ ਪੁੱਛ, ਬੀ.ਟੀ. ਦੇ ਡੰਡਿਆਂ ਤੋਂ ਪੁੱਛ,
ਬਜ-ਬਜ ਦੇ ਘਾਟਾਂ ਤੋਂ ਪੁੱਛ, ਡਾਇਰ ਜਹੇ ਲਾਟਾਂ ਤੋਂ ਪੁੱਛ,
ਜੈਤੋ ਦੀਆਂ ਢੋਕਾਂ ਤੋਂ ਪੁੱਛ, ਅੰਗਰੇਜ਼ ਦੀਆਂ ਤੋਪਾਂ ਤੋਂ ਪੁੱਛ ।
ਇਕੋ ਉਗਾਹੀ ਮਿਲੇਗੀ, ਇਕੋ ਗਵਾਹੀ ਮਿਲੇਗੀ,
ਸਿੰਘਾਂ ਕਦੀ ਝੁਕਣਾ ਨਹੀਂ, ਸਿੰਘਾਂ ਕਦੀ ਮੁਕਣਾ ਨਹੀਂ,
ਸਿੰਘਾਂ ਨੂੰ ਝੁਕਾਉਣ ਵਾਲਾ, ਸਿੰਘਾਂ ਨੂੰ ਮੁਕਾਉਣ ਵਾਲਾ,
ਖਿਆਲ ਇਕ ਜਨੂੰਨ ਹੈ, ਕੋਈ ਜ਼ੁਲਮ ਕੋਈ ਸਿਤਮ,
ਸਾਨੂੰ ਝੁਕਾ ਸਕਦਾ ਨਹੀਂ, ਸਾਨੂੰ ਮਿਟਾ ਸਕਦਾ ਨਹੀਂ,
ਅਜੇ ਤਾਂ ਸਾਡੀਆਂ ਰਗਾਂ ਵਿਚ ਕਲਗੀਧਰ ਦਾ ਖ਼ੂਨ ਹੈ ।



# ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ

*ਸ: ਨਿਸ਼ਾਨ ਸਿੰਘ 'ਸ਼ਾਨ'*

ਗੁਰੂ ਨਾਨਕ ਨੇ ਵਣ ਦੇ ਤਲੇ, ਜਿਹੜਾ ਸੁੰਦਰ ਸੁਪਨਾ ਲੀਤਾ
ਸਦੀਆਂ ਪਿਛੋਂ ਬਣ ਅਸਲੀਅਤ, ਜਿਸ ਵੇਲੇ ਹੋ ਸਾਕਾਰ ਗਿਆ ।
ਬਾਬੇ ਨਾਨਕ ਕਰਾਂਤੀ ਬੀਜੀ, ਉਗੀ ਵਧੀ ਫੁਲੀ ਤੇ ਫੈਲੀ
ਉਹ ਬੂਟਾ ਜਦ ਚੜ੍ਹੀ ਜੁਆਨੀ, ਪੂਰਾ ਹੋ ਫੁੱਲਦਾਰ ਗਿਆ ।
ਗੁਰੂ ਨਾਨਕ ਦਾ ਬਖਸ਼ਿਆ ਲੋਹਾ, ਅੱਗੀਂ ਸੜ ਕੇ ਸੱਟਾਂ ਸਹਿ ਕੇ
ਫ਼ੌਲਾਦਾਂ ਦਾ ਰੂਪ ਵਟਾ ਕੇ, ਬਣ ਖੰਡਾ ਤਲਵਾਰ ਗਿਆ ।
ਗੁਰੂ ਨਾਨਕ ਦਾ ਭਾਈ ਲਾਲੋ, ਕਿਰਤੀ ਕਾਮਾ ਮਾੜਾ ਹੀਣਾ
ਸਾਬਤ ਸੂਰਤ ਸੰਤ ਸਿਪਾਹੀ, ਬਣ ਖ਼ਾਲਸ ਸਰਦਾਰ ਗਿਆ ।

ਧਰਮ ਚਲਾਵਨ ਸੰਤ ਉਬਾਰਨ, ਦੁਸ਼ਟ ਦੋਖੀਅਨ ਪਕਰ ਪਛਾਰਨ
ਇਹ ਉਦੇਸ਼ ਮੁਕੰਮਲ ਹੋਇਆ, ਪੂਰਾ ਹੋ ਇਕਰਾਰ ਗਿਆ ।
ਗੁਰੂ ਗੋਬਿੰਦ ਅਕਾਲ ਦਾ ਬੇਟਾ, ਕੇਸਗੜ੍ਹ ਅਨੰਦਪੁਰ ਦਾ ਵਾਸੀ
ਭਰੀ ਜੁਆਨੀ ਪੰਧ ਮੁਕਾ ਕੇ, ਸਚ-ਖੰਡ ਹੋ ਤਿਆਰ ਗਿਆ ।
ਸਚ-ਖੰਡ ਦੀ ਤਿਆਗੀ ਤੋਂ ਪਹਿਲਾਂ, ਕਰ ਕੇ ਸਿੰਘ ਇੱਕਠੇ ਸਾਰੇ
ਡੌਰ-ਭੌਰ ਸਿੰਘਾਂ ਨੂੰ ਤੱਕ ਕੇ, ਬੋਲੇ ਸਤਿਗੁਰ ਕਲਗੀਆਂ ਵਾਲੇ ।
ਤੁਸੀਂ ਹੋ ਮੇਰੇ ਅਜੀਤ ਜੁਝਾਰੇ, ਤੁਸੀਂ ਹੋ ਮੈਨੂੰ ਬਹੁਤ ਪਿਆਰੇ ।
ਤੁਸਾਂ ਤੋਂ ਮੈਂ ਸਰਬੰਸ ਵਾਰਿਆ, ਜ਼ੋਰਾਵਰ ਫ਼ਤਹਿ ਹੋ ਸਾਰੇ ।

ਦੇਗ ਤੇਗ ਤੇ ਫ਼ਤਹਿ ਤੁਹਾਡੀ, ਤੁਹਾਨੂੰ ਮੈਂ ਸਰਦਾਰੀ ਬਖਸ਼ੀ ।
ਵਾਹਿਗੁਰੂ ਤੋਂ ਜੋ ਮੈਂ ਆਂਦੀ, ਆਪਣੀ ਸ਼ਕਤੀ ਸਾਰੀ ਬਖਸ਼ੀ ।
ਤੁਸਾਂ ਹੀ ਮੈਨੂੰ ਸ਼ਕਤੀ ਬਖਸ਼ੀ, ਜਿਸ ਵੇਲੇ ਵੀ ਵੇਲਾ ਬਣਿਆ ।

ਕਿਸੇ ਵੇਲੇ ਮੈਂ ਗੁਰੂ ਤੁਹਾਡਾ, ਕਿਸੇ ਵੇਲੇ ਮੈਂ ਚੇਲਾ ਬਣਿਆ ।
ਤੁਹਾਡੀ ਬਖਸ਼ਸ਼ ਵਿਦਿਆ ਲਈ ਮੈਂ, ਤੁਹਾਡੀ ਮਿਹਰ ਭੰਡਾਰ ਭਰੇ ਨੇ ।
ਤੁਹਾਡੀ ਕ੍ਰਿਪਾ ਯੁੱਧ ਜਿੱਤੇ ਮੈਂ, ਤੁਹਾਡੇ ਉੱਦਮ ਸ਼ਤਰ ਮਰੇ ਨੇ ।
ਤੁਸੀਂ ਮੇਰੇ ਅੰਗ-ਸੰਗ ਰਹੇ ਹੋ, ਜੀਵਨ ਵਿੱਚ ਕਈ ਮੋੜ ਪਏ ਨੇ ।
ਮੇਰੇ ਜਿਹੇ ਗਰੀਬੜੇ ਬੰਦੇ, ਨਹੀਂ ਤਾਂ ਲੱਖ ਕਰੋੜ ਪਏ ਨੇ ।

ਬਾਣੀ ਗਾਓ ਖੁਸ਼ੀ ਮਨਾਓ, ਮੈਂ ਤਾਂ ਕੰਤ ਦੀ ਨਗਰੀ ਚੱਲਿਆਂ ।
ਉਸੇ ਪਿਤਾ ਨੇ ਸੱਦ ਬੁਲਾਇਆ, ਜਿਸ ਨੇ ਆਪੂੰ ਥਾਪ ਕੇ ਘੱਲਿਆ ।
ਜਿਸ ਕਾਰਜ ਮੈਂ ਜਗ ਤੇ ਆਇਆ, ਉਹ ਮੈਂ ਪੂਰਾ ਕਰ ਚੱਲਿਆ ਹਾਂ ।
ਓਤ ਪੋਤ ਮੈਂ ਤੁਹਾਡੇ ਸੰਗ ਹਾਂ, ਇਹ ਨਾ ਸਮਝੋ ਛੱਡ ਚੱਲਿਆ ਹਾਂ ।
ਇਹ ਕਹਿ ਕੇ ਗੁਰੂ ਗ੍ਰੰਥ ਸਾਹਿਬ ਦੇ, ਅਗੇ ਪੈਸੇ ਪੰਜ ਟਿਕਾ ਕੇ ।
ਮੱਥਾ ਟੇਕ ਕੇ ਸਤਗੁਰ ਬੋਲੇ, ਇਹਦੀ ਝੋਲੀ ਚੌਲਿਆਂ ਪਾ ਕੇ ।

ਅੱਜ ਤੋਂ ਇਹ ਹੈ ਇਸ਼ਟ ਤੁਹਾਡਾ, ਸਾਰੇ ਇਸ ਨੂੰ ਸੀਸ ਝੁਕਾਓ ।
ਸੁਬਹ ਸ਼ਾਮ ਅਰਦਾਸ ਦੇ ਪਿਛੋਂ, ਇਸ ਸਿਖਿਆ ਨੂੰ ਰੋਜ਼ ਦੁਹਰਾਓ ।

> 'ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ ।
> ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ।
> ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ ।
> ਜੋ ਪ੍ਰਭ ਕੋ ਮਿਲਬੋ ਚਹੇ, ਖੋਜ ਸ਼ਬਦ ਮੈਂ ਲੇਹ ।'

ਦਸਾਂ ਗੁਰਾਂ ਦੀ ਜੋਤ ਇਹ ਸਿੰਘੋ, ਦਸਾਂ ਗੁਰਾਂ ਦਾ ਰੂਪ ਸਮਝਿਓ ।
ਜੁਗੋ-ਜੁਗ ਅਟੱਲ ਇਹ ਸਤਗੁਰ, ਲੱਖ ਭੂਪਾਂ ਦਾ ਭੂਪ ਸਮਝਿਓ ।
ਜੇ ਮੈਂ ਵਾਰਸ ਚੁਣਨਾ ਚਾਹਵਾਂ, ਸੋਢੀਆਂ ਦੀ ਕੋਈ ਥੋੜ ਨਹੀਂ ਹੈ ।
ਅੱਜ ਤੋਂ ਪਿਛੋਂ ਕਿਸੇ ਗੁਰੂ ਦੀ, ਦੇਹ-ਧਾਰੀ ਦੀ ਲੋੜ ਨਹੀਂ ਹੈ ।
ਕੋਈ ਪਿੰਡੀ ਤੋਂ, ਕੋਈ ਦਿੱਲੀ 'ਚੋਂ, ਕੋਈ ਚੰਡੀਗੜ੍ਹ, ਕੋਈ ਬਿਆਸਾ ।
ਕੋਈ ਭੈਣੀ ਤੋਂ ਢੋਲ ਪਿਟੇਗਾ, ਗੁਰੂ ਡੰਮ੍ਹ ਦਾ ਉੱਚਾ ਖਾਸਾ ।
ਮਕੜੀ ਜਾਲਾ ਤੋੜਨੈ ਸਿੰਘੋ, ਇਹ ਠੀਕਰ ਚੌਰਾਹੇ ਭੰਨਣਾ ।

ਗੁਰੂ ਗ੍ਰੰਥ ਤੇ ਪੰਥ ਦੇ ਬਾਝੋਂ, ਹੋਰ ਕਿਸੀ ਨੂੰ ਗੁਰੂ ਨਾ ਮੰਨਣਾ ।
ਨਾ ਫੋਲਿਓ ਮੇਰਾ ਅੰਗੀਠਾ, ਨਾ ਕੋਈ ਮੇਰੀ ਬਣੇ ਸਮਾਧੀ ।
ਸਿੰਘ ਦੇ ਦਰਸ਼ਨ, ਮੇਰੇ ਦਰਸ਼ਨ, ਵਾਹਿਗੁਰੂ ਰਾਖਾ ਆਦਿ ਜੁਗਾਦੀ ।

ਮੈਂ ਸਿੰਘੋ ਉੱਕਾ ਨਹੀਂ ਚਾਹੁੰਦਾ, ਮੇਰੀ ਕੋਈ ਨਿਸ਼ਾਨੀ ਰਹਿ ਜਾਏ ।
ਭਰ ਜੁਆਨੀ ਤੁਰ ਚਲਿਆ ਹਾਂ, ਪੰਥ ਦੇ ਉਤੇ ਜੁਆਨੀ ਰਹਿ ਜਾਏ ।
ਇਹ ਰਹਿਬਰ ਹੈ, ਇਹੀ ਧੁਰਾ ਹੈ, ਇਸ ਕੇਂਦਰ ਤੇ ਘੁੰਮਦੇ ਰਹਿਣਾ ।
ਧੂੜੀ ਇਸ ਦੇ ਦਰ ਦੀ ਸਿੰਘੋ, ਮਸਤਕ ਲਾਣਾ ਚੁੰਮਦੇ ਰਹਿਣਾ ।
ਇਹ ਸਿੰਘੋ ਹੈ ਖਸਮ ਕੀ ਬਾਣੀ, ਸਤਿਗੁਰ ਇਸ ਵਿਚ ਬੋਲ ਰਿਹਾ ਹੈ ।
ਧੁਰ ਦੀ ਬਾਣੀ ਸ਼ਬਦ ਇਕ ਇਕ, ਕੰਨੀ ਅੰਮ੍ਰਿਤ ਘੋਲ ਰਿਹਾ ਹੈ ।
ਏਥੋਂ ਹੀ ਅਗਵਾਈ ਮਿਲੇਗੀ, ਏਥੋਂ ਤੁਹਾਨੂੰ ਜੁਗਤ ਮਿਲੇਗੀ ।
ਏਥੋਂ ਰਿਧੀਆਂ ਸਿਧੀਆਂ ਦੌਲਤ, ਏਥੋਂ ਤੁਹਾਨੂੰ ਮੁਕਤ ਮਿਲੇਗੀ ।
ਗਲ ਵਿੱਚ ਪੱਲਾ, ਦਿਲ ਵਿਚ ਸ਼ਰਧਾ, ਨਾਲ ਨਿੰਮ੍ਰਤਾ ਸੀਸ ਨਿਵਾਸੋ ।
ਗੁਰੂ ਨਾਨਕ ਤੇ ਮੈਂ ਹਾਂ ਜ਼ਾਮਨ, ਦਸਾਂ ਗੁਰਾਂ ਦੇ ਦਰਸ਼ਨ ਪਾਸੋ ।
"ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ।
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ।"
ਗੱਜ ਕੇ ਫ਼ਤਹਿ ਗਜਾਓ ਸਿੰਘੋ, ਹੁਣ ਅਸਾਂ ਨੇ ਪਾਣੇ ਚਾਲੇ ।
ਤੁਹਾਨੂੰ ਆਪਣੇ ਹੱਥੀਂ ਕਰ ਕੇ, ਗੁਰੂ ਗ੍ਰੰਥ ਤੇ ਪੰਥ ਹਵਾਲੇ ।



# ਅਸੀਂ ਕੌਣ ਹਾਂ ?

ਸ: ਚਤਰ ਸਿੰਘ 'ਬੀਰ'

ਜਿੱਥੇ ਮੁਕਦੀ ਮਜਨੂਆਂ ਰਾਂਝਿਆਂ ਦੀ,
ਓਥੋਂ ਸ਼ੁਰੂ ਹੁੰਦੀ ਦਾਸਤਾਨ ਸਾਡੀ ।
ਸਾਡੇ ਲੜਦਿਆਂ ਲੜਦਿਆਂ ਸਿਰ ਲਹਿ ਗਏ,
ਸਾਡੇ ਜਿਸਮ 'ਚੋਂ ਗਈ ਨ ਜਾਨ ਸਾਡੀ ।
ਮਰਨ ਵਾਸਤੇ ਆਪਣੀ ਅਣਖ ਪਿੱਛੇ,
ਰੀਝ ਰਹੀ ਏ ਸਦਾ ਜਵਾਨ ਸਾਡੀ ।
ਹੁੰਦਾ ਰਿਹਾ ਏ ਡੱਕਰੇ ਜਿਸਮ ਸਾਡਾ,
ਐਪਰ 'ਸੀਅ' ਨਾ ਕਿਹਾ ਜ਼ਬਾਨ ਸਾਡੀ ।
ਤਰਦੇ ਰਹੇ ਨੇ ਲੋਕ ਝਨਾਂ ਅੰਦਰ,
ਅਸੀਂ ਲਹੂ ਅੰਦਰ ਲਾਈਆਂ ਤਾਰੀਆਂ ਨੇ ।
ਸਾਡੇ ਪਿਆਰ ਨੂੰ ਪਰਖਿਆ ਰੰਬੀਆਂ ਨੇ,
ਸਾਡੇ ਇਸ਼ਕ ਨੂੰ ਪਰਖਿਆ ਆਰੀਆਂ ਨੇ ।
ਕਰਨ ਵਾਸਤੇ ਦੂਰ ਪਿਆਸ ਆਪਣੀ,
ਅਸੀਂ ਖੂਹ ਕੁਰਬਾਨੀ ਦਾ ਗੇੜਦੇ ਰਹੇ।
ਲੱਭਣ ਲਈ ਅਸਲੀ ਸੋਮਾ ਜ਼ਿੰਦਗੀ ਦਾ,
ਮੌਤ ਆਪਣੀ ਆਪ ਸਹੇੜਦੇ ਰਹੇ।
ਸਾਨੂੰ ਕਿਸੇ ਨਾ ਦੱਸੀ ਸਵਾਹ ਮਲਣੀ,
ਜੁੱਸੇ ਲਹੂ ਦੇ ਵਿਚ ਲਬੇੜਦੇ ਰਹੇ।
ਜੋਗ ਅਸੀਂ ਦਸਮੇਸ਼ ਤੋਂ ਲਿਆ ਐਸਾ,
ਜਾਣ ਬੁੱਝ ਕੇ ਸੱਪਾਂ ਨੂੰ ਛੇੜਦੇ ਰਹੇ।

ਸਾਨੂੰ ਪਿੰਜਰੇ ਵਿਚ ਜੇ ਕਿਸੇ ਪਾਇਆ,

ਖੋਲ੍ਹ ਖੰਭ ਤੇ ਪਿੰਜਰੇ ਤੋੜ ਛੱਡੇ।

ਅਸੀਂ ਉਹ ਹਾਂ ਜਿਨ੍ਹਾਂ ਦੇ ਸੀਨਿਆਂ ਨੇ,

ਤਿੱਖੇ ਨੇਜ਼ਿਆਂ ਦੇ ਮੂੰਹ ਮੋੜ ਛੱਡੇ।

ਸਾਡਾ ਮੂੰਹ ਮੁਹਾਂਦਰਾ ਵੱਖਰਾ ਹੈ,

ਸਾਡਾ ਰੂਪ ਵੱਖਰਾ, ਸਾਡਾ ਰੰਗ ਵੱਖਰਾ।

ਸਾਡੀ ਮੌਤ ਜਹਾਨ ਤੋਂ ਵੱਖਰੀ ਹੈ,

ਸਾਡਾ ਜ਼ਿੰਦਗੀ ਜੀਣ ਦਾ ਢੰਗ ਵੱਖਰਾ।

ਕਿਸੇ ਕੌਮ ਦੇ ਨਾਲ ਨਹੀਂ ਮੇਲ ਖਾਂਦਾ,

ਤੁਰਿਆ ਔਂਦਾ ਏ ਸਾਡਾ ਪ੍ਰਸੰਗ ਵੱਖਰਾ।

ਸਾਡੀ ਆਤਮਾ ਦੇ ਲੱਛਣ ਵੱਖਰੇ ਨੇ,

ਸਾਡੇ ਜਿਸਮ ਦਾ ਏ, ਹਰ ਇੱਕ ਅੰਗ ਵੱਖਰਾ।

ਸਦਾ ਸਾਡੇ ਨਸੀਬਾਂ 'ਚ ਜਿੱਤ ਹੁੰਦੀ,

ਕਦੀ ਕਿਸੇ ਨੇ ਦਿੱਤੀ ਨਾ ਹਾਰ ਸਾਨੂੰ।

ਸਿਰ ਤਲੀ ਤੇ ਧਰ ਕੇ ਤੁਰੇ ਜਾਈਏ,

ਦੁਨੀਆਂ ਆਖਦੀ ਸਦਾ ਸਰਦਾਰ ਸਾਨੂੰ।

ਤੇਲ ਬਾਲ ਕੇ ਰੌਸ਼ਨੀ ਕਰਨ ਲੋਕੀਂ,

ਚਰਬੀ ਨਾਲ ਬਲਦੇ ਸ਼ਮ੍ਹਾਂ-ਦਾਨ ਸਾਡੇ।

ਜੋੜ ਜੋੜ ਤੋਂ ਜਿਸਮ ਕਟਵਾ ਕੇ ਵੀ,

ਰਹਿ ਗਏ ਦਿਲਾਂ ਦੇ ਵਿਚ ਅਰਮਾਨ ਸਾਡੇ।

ਬੇਸ਼ਕ ਝੁੱਲਦੇ ਰਹੇ ਤੂਫ਼ਾਨ ਲੱਖਾਂ,

ਫਿਰ ਵੀ ਝੂਲਦੇ ਰਹੇ ਨਿਸ਼ਾਨ ਸਾਡੇ।

ਮੀਂਹ ਵੱਸਦਾ ਰਿਹਾ ਜੇ ਗੋਲੀਆਂ ਦਾ

ਫਿਰ ਵੀ ਬੁੱਕਦੇ ਰਹੇ ਜਵਾਨ ਸਾਡੇ।

ਝੂਟੇ ਲਏ ਨੇ ਕਿਸ ਤਰ੍ਹਾਂ ਚਰਖੀਆਂ ਤੇ,

ਲਹਿੰਦੀ ਰਹੀ ਏ, ਕਿਸ ਤਰ੍ਹਾਂ ਖੱਲ ਸਾਡੀ।

ਲੋਕ ਉਂਗਲਾਂ ਮੂੰਹ ਵਿਚ ਪਾ ਲੈਂਦੇ,

ਤੁਰਦੀ ਮਹਿਫਲਾਂ ਵਿਚ ਜਦ ਗੱਲ ਸਾਡੀ।

ਛੋਟੀ ਉਮਰ ਦੇ ਵਿਚ ਹੀ ਮੋਢਿਆਂ ਤੇ,

ਚੁੱਕ ਲਿਆ ਮੁਸੀਬਤਾਂ ਵੱਡੀਆਂ ਨੂੰ।

ਕਰਨ ਵਾਸਤੇ ਕੌਮ ਦੀ ਨੀਂਹ ਪੱਕੀ,

ਪਾਇਆ ਰੋੜੀ ਦੀ ਥਾਂ ਤੇ ਹੱਡੀਆਂ ਨੂੰ।

ਅਸੀਂ ਮੌਤ-ਮੁਟਿਆਰ ਦੇ ਘਰ ਜਾ ਕੇ,

ਰਹੇ ਖੇਡਦੇ ਕੌਡ ਕਬੱਡੀਆਂ ਨੂੰ।

ਅਸੀਂ ਉਹ ਹਾਂ ਜਿਨ੍ਹਾਂ ਨੇ ਹਿੱਕ ਡਾਹ ਕੇ,

ਰੋਕ ਛੱਡਿਆ ਚਲਦੀਆਂ ਗੱਡੀਆਂ ਨੂੰ।

ਅਸੀਂ ਅਣਖ ਨੂੰ ਜੀਊਂਦਿਆਂ ਰਖਣਾ ਏਂ,

ਸਭੋ ਕੁਝ ਆਪਣਾ ਹਾਜ਼ਰ ਕਰ ਦਿਆਂਗੇ।

ਲੋੜ ਪਈ ਤੇ ਸਿਰਾਂ ਦੇ ਨਾਲ ਮੁੜ ਕੇ,

ਝੋਲੀ ਧਰਮ ਤੇ ਕੌਮ ਲਈ ਭਰ ਦਿਆਂਗੇ।



# ਦਸਮ ਗੁਰੂ ਦਾ ਬੀਰ ਖ਼ਾਲਸਾ

*ਸ: ਸੇਵਾ ਸਿੰਘ 'ਸਫਲ'*

ਦਸਮ ਗੁਰੂ ਦਾ ਬੀਰ ਖ਼ਾਲਸਾ, ਮੈਂ ਮਸ਼ਹੂਰ ਜਹਾਨ ਦੇ ਅੰਦਰ ।
ਮੇਰੀਆਂ ਧੁੰਮਾਂ ਪਈਆਂ ਹੋਈਆਂ, ਸਾਰੇ ਦੇਸ਼ ਦਿਸ਼ਾਨ ਦੇ ਅੰਦਰ ।
ਮੇਰੇ ਨਾਂ ਤੋਂ ਅਜੇ ਵੀ ਡਰਦੇ, ਖ਼ਾਨ ਅਫ਼ਗਾਨਿਸਤਾਨ ਦੇ ਅੰਦਰ ।
ਮੇਰੀ ਸ਼ਕਤੀ ਜੇਹੀ ਸ਼ਕਤੀ, ਨਹੀਂ ਕਿਸੇ ਬਲਵਾਨ ਦੇ ਅੰਦਰ ।
ਮੇਰਾ ਕਰੇ ਸਾਹਮਣਾ ਕਿਹੜਾ, ਬਲ ਨਾ ਕਿਸੇ ਜੁਆਨ ਦੇ ਅੰਦਰ ।
ਮੈਂ ਨਾ ਰੋਹਬ ਕਿਸੇ ਦਾ ਮੰਨਾਂ, ਜੀਵਾਂ ਅਣਖ-ਆਨ ਦੇ ਅੰਦਰ ।
ਮੇਰਾ ਬੁਰਾ ਤਕਾਵਣ ਵਾਲਾ, ਰਿਹਾਂ ਸਦਾ ਨੁਕਸਾਨ ਦੇ ਅੰਦਰ ।
ਝੱਲਾਂ ਨਾ ਮੈਂ ਦਖਲ ਕਿਸੇ ਦਾ, ਆਪਣੇ ਧਰਮ ਈਮਾਨ ਦੇ ਅੰਦਰ ।
ਫਰਕ ਕਦੇ ਨਾ ਆਉਣ ਦਿਆਂ ਮੈਂ, ਗੁਰਸਿੱਖੀ ਦੀ ਸ਼ਾਨ ਦੇ ਅੰਦਰ ।
ਮੈਂ ਨਹੀਂ ਖੌਫ਼ ਮਰਨ ਤੋਂ ਖਾਂਦਾ, ਜਾਂਦਾ ਜਦ ਮੈਦਾਨ ਦੇ ਅੰਦਰ ।
ਪਾਸ ਹਮੇਸ਼ਾ ਹੁੰਦਾ ਆਇਆ, ਮੈਂ ਤਾਂ ਹਰ ਇਮਤਿਹਾਨ ਦੇ ਅੰਦਰ ।
ਆਉਂਦਾ ਬਹੁਤ ਅਨੰਦ ਹੈ ਮੈਨੂੰ, ਬੰਦ ਬੰਦ ਕਟਵਾਨ ਦੇ ਅੰਦਰ ।
ਪਰਉਪਕਾਰ ਨਿਸ਼ਾਨਾ ਮੇਰਾ, ਇਸ ਜੀਵਨ ਦੌਰਾਨ ਦੇ ਅੰਦਰ ।
ਦੇਸ਼, ਧਰਮ, ਦੁਖੀਆਂ ਦੀ ਸੇਵਾ, ਲਿਖਿਆ ਮੇਰੇ ਵਿਧਾਨ ਦੇ ਅੰਦਰ।
ਇਕੋ ਜੋਤ ਸਮਝਦਾ ਹਾਂ ਮੈਂ, ਹਰ ਇਕ ਇਨਸਾਨ ਦੇ ਅੰਦਰ ।
ਹਰਿ ਨੂੰ ਮੈਂ ਹਰਦਮ ਜਾਣਾ, ਹਰ ਥਾਂ ਹਰ ਇਨਸਾਨ ਦੇ ਅੰਦਰ ।
ਐਪਰ ਫ਼ਰਕ ਸਮਝਦਾ ਹਾਂ ਮੈਂ, ਧਰਮੀ ਅਤੇ ਸ਼ੈਤਾਨ ਦੇ ਅੰਦਰ ।
ਖ਼ਲਕ ਵਿਚ ਹੈ ਖ਼ਾਲਕ ਵਸਦਾ, ਖ਼ਲਕ ਵਸੇ ਭਗਵਾਨ ਦੇ ਅੰਦਰ ।
ਜਾਤਾਂ ਪਾਤਾਂ, ਗੋਤਾਂ ਦੇ ਨਾ ਪੈਂਦਾ ਮੈਂ ਘਮਸਾਨ ਦੇ ਅੰਦਰ
ਊਚ-ਨੀਚ ਦਾ ਨਾਮ ਨਹੀਂ ਹੈ, ਮੇਰੇ ਪੰਥ ਮਹਾਨ ਦੇ ਅੰਦਰ ।
ਜਪ, ਤਪ, ਯੱਗ, ਹੋਮ ਆਦਿਕ ਦੇ, ਮੈਂ ਨਾ ਪਵਾਂ ਰੁਝਾਨ ਦੇ ਅੰਦਰ ।
ਬੱਝ ਗਿਆ ਹੈ ਨਿਸਚਾ ਮੇਰਾ, ਨਾਮ, ਦਾਨ ਇਸ਼ਨਾਨ ਦੇ ਅੰਦਰ ।

ਵਸਦਾ ਰੱਬ ਸਦਾ ਹੈ ਮੇਰਾ, ਮੇਰੇ ਮਨ ਮਕਾਨ ਦੇ ਅੰਦਰ ।
ਮੈਂ ਨਾ ਬਾਹਰ ਭਾਲਣ ਜਾਵਾਂ, ਰੋਹੀ ਬੀਆਬਾਨ ਦੇ ਅੰਦਰ ।

ਗ੍ਰਿਸਤ ਜਿਹਾ ਬਹਿਸ਼ਤ ਨਾ ਕੋਈ, ਧਰਤੀ ਤੇ ਅਸਮਾਨ ਦੇ ਅੰਦਰ।
ਦੇਵੀ ਦੇਵਤਿਆਂ ਦੀ ਪੂਜਾ, ਕਰਨ ਲੋਕ ਅਗਿਆਨ ਦੇ ਅੰਦਰ ।

ਇਕ ਅਕਾਲ ਪੁਰਖ ਬਿਨ ਦੂਜਾ, ਮੈਂ ਨ ਲਿਆਵਾਂ ਧਿਆਨ ਦੇ ਅੰਦਰ।
'ਗੁਰੂ ਗ੍ਰੰਥ ਤੇ ਪੰਥ ਗੁਰੂ' ਹੈ, ਕਹਿ ਗਏ ਗੁਰੂ ਫ਼ੁਰਮਾਨ ਦੇ ਅੰਦਰ ।

'ਸੱਚ ਖੰਡ' ਦਾ ਦਿਸੇ ਨਜ਼ਾਰਾ, ਪੰਥ ਦੇ ਸਜੇ ਦੀਵਾਨ ਦੇ ਅੰਦਰ।
'ਕਲਗੀਧਰ' ਦੀ ਜੋਤ ਬਰਾਜੇ, ਗੁਰਸਿੱਖ ਰਹਿਤਵਾਨ ਦੇ ਅੰਦਰ ।

ਦੇਹਧਾਰੀ ਗੁਰੂਆਂ ਦੀ ਮੈਂ ਨਾ, ਧਰਦਾ ਪੈਰ ਦੁਕਾਨ ਦੇ ਅੰਦਰ ।
ਸਾਧਾਂ, ਸੰਤ, ਪਖੰਡੀਆਂ ਦੇ ਨਾ, ਫਸਦਾ ਮੈਂ ਵਖਿਆਨ ਦੇ ਅੰਦਰ ।

ਸਭ ਤੋਂ ਉੱਚਾ ਪੰਥ ਹੈ ਮੇਰਾ, ਕਹਿੰਦਾ ਹਾਂ ਐਲਾਨ ਦੇ ਅੰਦਰ ।
ਧਰਮ ਸਿਆਸਤ 'ਕੱਠੀ ਮੇਰੀ, ਖੰਡੇ ਜੜੇ ਨਿਸ਼ਾਨ ਦੇ ਅੰਦਰ ।

ਸੰਤ ਸਿਪਾਹੀ ਤਾਹੀਉਂ ਮੈਨੂੰ, ਲੋਕ ਕਹਿਣ ਸਨਮਾਨ ਦੇ ਅੰਦਰ ।
ਜੁਦਾ-ਜੁਦਾ ਨਾ ਹੋਣ ਦਿਆਂ ਮੈਂ, ਰੱਖਾਂ ਇਕ ਸਥਾਨ ਦੇ ਅੰਦਰ ।

ਸੱਜਾ, ਖੱਬਾ ਅੰਗ ਨੇ ਦੋਵੇਂ, ਮੇਰੇ ਗੁਰਮਤਿ ਗਿਆਨ ਦੇ ਅੰਦਰ ।
ਸ਼ਕਤੀ-ਭਗਤੀ ਰਹਿਣ ਇੱਕਠੀਆਂ, ਮੇਰੀ ਜਾਨ ਪਰਾਨ ਦੇ ਅੰਦਰ ।

ਮੇਰੇ ਗੁਰੂ ਦੀ ਸਿਖਿਆ ਜੇਹੀ, ਨਹੀਂ ਵੇਦ ਕੁਰਾਨ ਦੇ ਅੰਦਰ ।
ਜ਼ੁਲਮ ਦੇਖ ਕੇ ਰਹਿ ਨਾ ਸਕਦੀ, ਮੇਰੀ ਤੇਗ਼ ਮਿਆਨ ਦੇ ਅੰਦਰ ।

ਜ਼ਾਲਮ ਲਈ ਹੈ ਮੌਤ ਵਸਦੀ, ਮੇਰੀ ਇਸ ਕਿਰਪਾਨ ਦੇ ਅੰਦਰ ।
ਭਾਣੇ ਵਿਚ ਰਹਾਂ ਮੈਂ ਰਾਜ਼ੀ, ਦੁਖ-ਸੁਖ ਲਾਭ ਤੇ ਹਾਨ ਦੇ ਅੰਦਰ ।

ਡਿੱਗੇ ਨਾ ਡੋਲੇ, ਇਹ ਮਨ ਮੇਰਾ, ਬਿਪਤਾ ਦੇ ਤੂਫ਼ਾਨ ਦੇ ਅੰਦਰ ।
ਗੱਜ ਵੱਜ ਕੇ ਫੇਰ ਆਖਦਾ, ਮੈਂ ਹਾਂ ਸਾਫ਼ ਬਿਆਨ ਦੇ ਅੰਦਰ ।

'ਸਫਲ' ਖ਼ਾਲਸਾ ਦਸਮ ਗੁਰੂ ਦਾ, ਮੈਂ ਸ਼ਮਸ਼ੇਰ ਜਹਾਨ ਦੇ ਅੰਦਰ।



# ਸੁੱਤੀ ਕੌਮ ਜਗਾਉਣੀ ਵੀਰੋ

*ਮਾਸਟਰ ਕਸ਼ਮੀਰਾ ਸਿੰਘ, ਫਗਵਾੜਾ*

ਹੁਣ ਨਹੀਂ ਆਪਾਂ ਟੱਲ ਖੜਕਾਉਣੇ, ਹੁਣ ਨਹੀਂ ਵਿਆਹ ਤੇ ਭੰਗੜੇ ਪਾਉਣੇ,
ਹੁਣ ਨਹੀਂ ਦਾਰੂ ਪੀ ਪੀ, ਆਪਣੀ, ਸਿੱਖੀ ਸ਼ਾਨ ਰੁਲਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।

ਗੂੜ੍ਹੀ ਨੀਂਦ ਜਦੋਂ ਦੇ ਸੁੱਤੇ । ਰੋਟੀਆਂ ਲੈ ਜਾਂਦੇ ਰਹੇ ਕੁੱਤੇ ।
ਤਕੜੇ ਹੋ ਹੁਣ ਪਹਿਰਾ ਦੇ ਕੇ, ਸਿੱਖੀ ਰਾਸਿ ਬਚਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।

ਹੁਣ ਨਹੀਂ ਆਪਾਂ ਰੱਖੜੀ ਬੰਨ੍ਹਣੀ, ਨਾ ਕੋਈ ਮਾਈ ਦੇਵੀ ਮੰਨਣੀ ।
ਮੰਨ ਕੇ ਇਕੋ ਸ਼ਬਦ ਗੁਰੂ ਨੂੰ, ਇਸ ਵਿਚ ਸੁਰਤਿ ਟਿਕਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।

ਹੁਣ ਨਹੀਂ ਜੋ ਮੂੰਹ ਆਇਆ ਬਕਣਾ । ਪੰਜਾਂ ਸਿੰਘਾਂ ਤੋਂ ਅੰਮ੍ਰਿਤ ਛਕਣਾ ।
ਕਿਸੇ ਇਕ ਦੀ ਚੁੰਗਲ ਫਸ ਕੇ, ਹੁਣ ਨਹੀਂ ਜਿੰਦ ਰੁਲਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।

ਆਪਾਂ ਨੂੰ ਹੈ ਢਾਹ ਜੋ ਲੱਗੀ । ਬਾਮ੍ਹਣ ਦੀ ਹੈ ਪਾਹ ਜੋ ਲੱਗੀ ।
ਵਿਰਸਾ ਆਪਣਾ ਖਾਈ ਜਾਵੇ, ਇਸ ਦੀ ਅਲਖ ਮੁਕਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।

ਕੱਚਿਓ! ਫਿਰ ਹੁਣ ਹੋ ਜਾਓ ਪੱਕੇ । ਸਿੰਘ ਸਜਾਓ ਆਪਣੇ ਬੱਚੇ ।
ਗਲੀਂ ਮੁਹੱਲੀਂ ਪਿੰਡੀਂ ਸ਼ਹਿਰੀਂ, ਗੁਰਮਤ ਮੁਫ਼ਤ ਪੜ੍ਹਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।

ਆਓ ਫਿਰ ਬਖਸ਼ਾਈਏ ਭੁੱਲ । ਆਪਣਾ ਵੀ ਪੁਆਈਏ ਮੁੱਲ ।
ਪੰਜ ਕਕਾਰੀ ਹੋ ਕੇ, ਸਿੱਖੀ, ਦੁਨੀਆਂ ਵਿਚ ਫੈਲਾਉਣੀ ਹੈ ।
ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ ।



# ਗੁਰਮਤਿ ਦਾ ਵਗੇ ਪ੍ਰਵਾਹ ਸਿੰਘੋ !

*ਮਾਸਟਰ ਸੇਵਾ ਸਿੰਘ 'ਸਫਲ'*

ਗੁਰੂ ਗ੍ਰੰਥ ਤੇ ਪੰਥ ਵਿਰੋਧੀਆਂ ਨੇ, ਲਾਈ ਖ਼ਾਲਸਾ ਪੰਥ ਨੂੰ ਢਾਹ ਸਿੰਘੋ ।
ਵੈਰੀ ਪੰਥ ਦੇ ਜੰਮ ਪਏ ਪੰਥ ਅੰਦਰ, ਲੱਗੇ ਪੰਥ ਨੂੰ ਕਰਨ ਤਬਾਹ ਸਿੰਘੋ ।
ਸੰਤ ਸ਼ਬਦ ਨੂੰ ਜੋੜਦੇ ਨਾਲ ਆਪਣੇ, ਗੁਰੂ ਬਣਨ ਦੀ ਰਖ ਕੇ ਚਾਹ ਸਿੰਘੋ ।
ਸਿੱਖੀ ਸੇਵਕੀ ਇਨ੍ਹਾਂ ਚਲਾਈ ਆਪਣੀ, ਛਕਣ ਵਾਸਤੇ ਖੀਰ ਕੜਾਹ ਸਿੰਘੋ।
ਗੁਰੂ ਬਾਣੀ ਦੇ ਅਰਥ ਕੁਅਰਥ ਕਰਕੇ, ਭੋਲੇ ਸਿੱਖਾਂ ਨੂੰ ਕਰਨ ਗੁਮਰਾਹ ਸਿੰਘੋ।
ਲਾ ਕੇ ਧਾਰਨਾ ਬਾਹਰਲੀ ਸ਼ਬਦ ਪੜ੍ਹਦੇ, ਕੀਰਤਨ ਇਨ੍ਹਾਂ ਦੇ ਹੈਨ ਉਗਾਹ ਸਿੰਘੋ।
ਚਿੱਟੇ ਕਪੜੇ ਉਪਰੋਂ ਦੁੱਧ ਵਰਗੇ, ਦਿਲ ਅੰਦਰੋਂ ਇਨ੍ਹਾਂ ਦੇ ਸਿਆਹ ਸਿੰਘੋ ।
ਕੋਈ ਜਟਾਂ ਵਾਲਾ, ਕੋਈ ਮੂੰਹ ਮੂੰਨਾ, ਬਣਿਆ ਪੰਥ ਦਾ ਫਿਰੇ ਮਲਾਹ ਸਿੰਘੋ।
ਮਹਾਰਾਜ ਮਹਾਂਪੁਰਖ ਅਖਵਾਉਣ ਜੇਹੜੇ, ਕਰੋ ਇਹਨਾਂ ਦਾ ਨਹੀਂ ਵਿਸਾਹ ਸਿੰਘੋ।
ਮਾਇਆ ਭੇਟ ਲੈਂਦੇ ਤੇ ਟਕੌਣ ਮਥੇ, ਬਹਿੰਦੇ ਪਲੰਘ ਤੇ ਕੁਰਸੀਆਂ ਡਾਹ ਸਿੰਘੋ।
ਸੰਪਰਦਾਵਾਂ ਦਾ ਅੱਗੇ ਸੀ ਨਹੀਂ ਘਾਟਾ, ਨਵੇਂ ਹੋਰ ਤੋਰੇ ਇਨ੍ਹਾਂ ਰਾਹ ਸਿੰਘੋ ।
ਦਿਨੋ-ਦਿਨ ਇਹ ਬਣੀ ਤੇ ਵਧੀ ਜਾਂਦੇ, ਜਿਵੇਂ ਵਿਚ ਬਰਸਾਤ ਦੇ ਘਾਹ ਸਿੰਘੋ।
ਪੰਥ ਖ਼ਾਲਸਾ ਇਕੋ ਹੀ ਸਾਜਿਆ ਸੀ, ਐਪਰ ਬਹੁਤ ਹੁਣ ਬਣ ਗਏ ਰਾਹ ਸਿੰਘੋ।
ਚੰਦਨ ਬਿਰਛ ਦੀ ਕਰਨ ਇਹ ਰੀਸ ਲੱਗੇ, ਕਿੱਕਰ, ਅੱਕ ਤੇ ਜੰਡ ਪਲਾਹ ਸਿੰਘੋ।
ਪੰਥ ਖ਼ਾਲਸੇ ਦੀ ਹਸਤੀ ਮੇਟਣੇ ਨੂੰ, ਆਪੋ ਆਪਣੀ ਲਾਉਂਦੇ ਇਹ ਵਾਹ ਸਿੰਘੋ।
ਗੁਰੂ ਸਾਹਿਬਾਂ ਦੀ ਰੀਸ ਇਹ ਕਰਨ ਵਾਲੇ, ਗੋਤੇ ਖਾਣਗੇ ਵਿਚ ਅਸਗਾਹ ਸਿੰਘੋ।
ਮਨਮਤ ਤੋਂ ਪੰਥ ਬਚੌਣ ਖਾਤਰ, ਇੱਕਠੇ ਹੋ ਕੇ ਕਰੋ ਸਲਾਹ ਸਿੰਘੋ ।
ਗਫ਼ਲਤ ਛੱਡ, ਲਉ ਪਿੰਡਾਂ ਦੀ ਸਾਰ ਮੁੜ ਕੇ;
'ਸਫਲ' ਗੁਰਮਤਿ ਦਾ ਵਗੇ ਪ੍ਰਵਾਹ ਸਿੰਘੋ !



# ਉੱਠ ਪੰਥ ਖ਼ਾਲਸਾ ਹੋਸ਼ ਮੇਂ ਆ

*ਪ੍ਰਿੰ: ਹਰਭਜਨ ਸਿੰਘ, ਚੰਡੀਗੜ੍ਹ*

ਉੱਠ ਪੰਥ ਖ਼ਾਲਸਾ ਹੋਸ਼ ਮੇਂ ਆ, ਔਰ ਨਬਜ਼ ਪਹਿਚਾਨ ਜ਼ਮਾਨੇ ਕੀ,
ਯ੍ਹਾਂ ਹਰ ਕੋਈ ਅਪਨੇ ਦਾਉ ਪੇ ਹੈ. ਸੱਚ ਬਾਤ ਕਹੂੰ, ਮਨ ਭਾਨੇ ਕੀ ।
ਅਬ ਜੋਸ਼ਿ ਪੰਥ ਖਾਮੋਸ਼ ਨ ਰਹਿ. ਗੈਰੋਂ ਨੇ ਤੇਰਾ ਘਰ ਲੂਟ ਲੀਆ,
ਇੱਨ ਲੰਪਟ ਚੋਰ ਲੁਟੇਰੋਂ ਕੋ, ਤੁਝੇ ਕਸਮ ਹੈ ਰਾਹ ਪੇ ਲਾਨੇ ਕੀ ।
ਯੇ ਦੰਭੀ, ਲੋਭੀ, ਪਾਖੰਡੀ, ਤੇਰੇ 'ਨਾਮ' ਪੇ ਡਾਕਾ ਡਾਲੇ ਹੈਂ ।
ਇਨ ਸਭ ਕੋ ਖ਼ੂਬ, ਬੇਬਾਕੀ ਸੇ, ਤੁਝੇ ਗਰਜ ਹੈ ਸਬਕ ਸਿਖ਼ਾਨੇ ਕੀ ।
ਜੋ ਤੇਰਾ ਗੁਰੂ ਚੁਰਾਤੇ ਹੈਂ, ਨਕਲੀ ਗੁਰਦਾਸ ਬਨਾਤੇ ਹੈਂ,
ਉਨ ਦੁਰ-ਵਿਵਹਾਰੀ ਦੁਸ਼ਟੋਂ ਕੋ, ਰੱਖ ਹਸਰਤ ਹਾਥ ਦਿਖਾਨੇ ਕੀ ।
ਜਬ ਸ਼ੇਰ ਸੇ ਜੰਗਲ ਖਾਲੀ ਹੋ, ਯਾ ਸੋਇਆ ਸ਼ਾਹਿ-ਜੰਗਲ ਹੋ,
ਤੋ ਲੰਗੜੇ ਲੂਮੜ, ਗੀਦੜ ਕੋ, ਸੂਝੇ ਹੈ ਐਂਠ ਜਮਾਨੇ ਕੀ ।
ਕਭੀ ਨਾਦਰ ਤੁਝ ਸੇ ਡਰਤਾ ਥਾ, ਅਬਦਾਲੀ ਭੀ ਖ਼ਮ ਖਾਤਾ ਥਾ,
ਤਬ ਤੁਝ ਕੋ ਏਕ ਲਗਨ ਸੀ ਥੀ, ਦੁਖੀਉਂ ਕਾ ਦਰਦ ਬਟਾਨੇ ਕੀ ।
ਜਬ ਤੇਰੇ ਦਰ ਪੇ ਆਤਾ ਥਾ, ਕੋਈ ਦਰਦ-ਮੰਦ, ਕੋਈ ਦੁਖਿਆਰਾ,
ਤੋ ਬਿਨ ਪੂਛੇ ਕਿ ਕੌਨ ਵੁਹ ਥਾ, ਤੁਝੇ ਧੁਨ ਥੀ ਉਸੇ ਬਚਾਨੇ ਕੀ ।
ਤੂੰ ਏਕ ਅਕਾਲ ਪੁਜਾਰੀ ਹੈਂ, ਔਰ ਸ਼ਾਹੀ ਉਸੀ ਸੇ ਪਾਤਾ ਹੈ,
ਤੇਰੀ ਬੇਨਿਆਜ਼ੀ ਦੇਖੀ ਥੀ, ਨਵੱਬੀ ਕੋ ਠੁਕਰਾਨੇ ਕੀ ।
ਜਬ ਮੁਗ਼ਲੋਂ ਨੇ ਤੁਅੱਸਬ ਮੇਂ, ਤੇਰੇ ਸਰ ਕਾ ਮੂਲ ਚੁਕਾਇਆ ਥਾ,
ਹੋ ਅਉਰ ਦ੍ਰਖਸ਼ਾਂ ਉਭਰਾ ਤੂੰ, ਤੁਝੇ ਚਾਹ ਥੀ ਸਰ ਕਟਵਾਨੇ ਕੀ ।
ਗ਼ੈਰਤ ਕਾ ਤੁਝੇ ਤਕਾਜ਼ਾ ਹੈ, ਤੂੰ ਵਾਰਿਸ ਉਸ ਦਸਮੇਸ਼ ਕਾ ਹੈ,
ਜਿਸ ਏਕ ਹੀ ਮਨ ਮੈ ਠਾਨੀ ਥੀ, ਚਿੜੀਉਂ ਸੇ ਬਾਜ ਤੁੜਾਨੇ ਕੀ ।
'ਗੋਬਿੰਦ ਗੁਰੂ' ਕਾ ਖ਼ਾਲਸਾ ਤੂੰ, ਹੈ ਸ਼ਾਹੀ ਕੀ ਪਰਵਾਜ਼ ਤੇਰੀ,
ਹੱਕ-ਪਰਚਮ ਜੋ ਗੁਰ ਨਾਨਕ ਕਾ, ਤੁਝੇ ਫਰਜ਼ ਹੈ ਵਿਸ਼ਵ ਝੁਲਾਨੇ ਕੀ ।
ਬੱਸ, ਇਕ ਯਾਦਹਾਨੀ ਦੇਨੀ ਥੀ, ਕੜਵਾ ਯੇ ਫਰਜ਼ ਨਿਭਾਨਾ ਥਾ,
ਜਾਨੇ, ਨ ਜਾਨੇ, ਤੂੰ ਜਾਨੇ, ਅਪਨੀ ਥੀ ਗਰਜ਼ ਸੁਨਾਨੇ ਕੀ ।



# ਜਾਗ ਖ਼ਾਲਸਾ ! ਜਾਗ !!

*ਸ: ਪ੍ਰੀਤਮ ਸਿੰਘ, ਜਲੰਧਰ*

**ਸਥਾਪਨਾ ਸਮੇਂ:**

ਬਣਿਆ ਜਾਂ "ਰੂਪ ਖਾਸ" ਗੁਰੂ ਦਸਮੇਸ਼ ਦਾ ਤੂੰ,
ਪੈਰ ਤੇਰੇ ਚੁੰਮੇਂ ਚਵੀਂ ਪਾਸੀਂ ਕਾਮਯਾਬੀਆਂ ।
ਛੱਡ ਸਰਦਾਰੀਆਂ, ਖੁਆਰੀਆਂ ਨੂੰ ਗਲੇ ਲਾਇਆ,
ਖ਼ਾਲਸਾ ਤੂੰ ਪੈਰਾਂ ਹੇਠ ਰੋਲੀਆਂ ਨਵਾਬੀਆਂ ।
ਲੋੜ ਪਈ ਲੜਿਆ ਤੂੰ, ਸੂਰੇ ਵਾਂਗੂ ਖ਼ਾਲਸਾ,
ਝੁਕ ਕੇ ਨਾ ਸ਼ੇਰਾ, ਤੂੰ ਕਬੂਲੀਆਂ ਸੀ ਚਾਬੀਆਂ ।
ਖ਼ਾਲਸਾਈ ਸ਼ਾਨ ਨੂੰ ਜਹਾਨ ਤੇ ਬੁਲੰਦ ਕੀਤਾ,
ਰਲ ਕੇ ਮਝੈਲਾਂ, ਮਲਵਈਆਂ ਤੇ ਦੁਆਬੀਆਂ ।

**ਔਖੇ ਵੇਲੇ:**

ਪਿਆ ਮੁੱਲ ਜਦੋਂ, ਤੇਰੇ ਸੀਸ ਦਾ, ਨਾ ਚੀਸ ਵੱਟੀ,
ਖਿੜ ਖਿੜ ਖਿੜਿਆ, ਨਾ ਸੀਅ ਮੂੰਹੋਂ ਬੋਲਿਆ ।
ਖੋਪਰ ਲੁਹਾਇਆ, ਬੰਦ ਬੰਦ ਸੀ ਕਟਾਇਆ ਜਦੋਂ,
ਆਰਿਆਂ ਦੀ ਧਾਰ ਹੇਠਾਂ ਰਤਾ ਵੀ ਨਾ ਡੋਲਿਆ ।
ਚਰਖੀ ਤੇ ਚਾੜ੍ਹ ਤੈਨੂੰ, ਰੂੰ ਵਾਂਗ ਤੁੰਬਿਆ ਜਾਂ,
ਹੱਸ ਹੱਸ ਕੁੰਦਨ ਜਵਾਨੀਆਂ ਨੂੰ ਘੋਲਿਆ ।
ਹੜ੍ਹ ਵਾਂਗੂੰ ਚੜ੍ਹਿਆ ਜਾਂ ਠੱਲ੍ਹਿਆ ਨਾ ਕਿਸੇ ਤੈਨੂੰ,
ਸਤਿ ਸ੍ਰੀ ਅਕਾਲ ਦਾ ਜੈਕਾਰਾ ਜਦੋਂ ਬੋਲਿਆ ।

**ਅੱਜ ਦਾ ਸਰੂਪ:**

ਖ਼ਾਲਸਾ! ਅਖ਼ਾਲਸਾ, ਬਿਹਾਲਸਾ ਤੂੰ ਹੋਇ ਗਿਉਂ,
ਨਾਮ, ਇਸ਼ਨਾਨ, ਦਾਨ, ਛੱਡ ਰਹਿਤ ਰੀਤੀਆਂ ।
ਛੱਡ ਕੇ ਗ੍ਰੰਥ ਗੁਰੂ, ਪੰਥ ਤੋਂ ਬੇਮੁੱਖ ਹੋਇਉਂ,

ਦੇਹਧਾਰੀ ਗੁਰੂਆਂ ਨਾਲ ਲਾਈਆਂ ਜਾ ਪਰੀਤੀਆਂ ।
ਹੋਇਓਂ ਗਲਤਾਨ ਕਾਹਨੂੰ, ਬਣਿਆ ਸ਼ੈਤਾਨ ਕਾਹਨੂੰ,
ਭੁੱਲ ਗਿਉਂ ਸੰਤ ਸਿਪਾਹੀ ਦੀਆਂ ਨੀਤੀਆਂ ।
ਕਿਥੇ ਤੇਰੀ ਸ਼ਾਨ ਸੁਹਣੀ, ਕਿਥੇ ਕਿਰਪਾਨ ਸੁਹਣੀ,
ਛੱਡ ਰਹਿਤ ਬਹਿਤ, ਕਾਹਨੂੰ, ਗ੍ਰਸਿਆ ਕੁਰੀਤੀਆਂ ।
ਗੁਰੂ ਦਾ ਦੁਆਰਾ ਛੱਡ, ਚਾਨਣ ਮੁਨਾਰਾ ਛੱਡ,
ਸੱਚਾ ਰਾਹ ਛੱਡ, ਕਾਹਨੂੰ ਕੱਚੇ ਰਾਹੇ ਪੈ ਗਿਉਂ ।
ਗੁਰੂ ਦੀ ਸੰਗਤ ਛੱਡ, ਨਾਮ ਦੀ ਰੰਗਤ ਛੱਡ,
ਛੱਡ ਕੇ ਅਟਾਰੀ, ਪਰਨਾਲੇ ਹੇਠ ਬਹਿ ਗਿਉਂ ।
ਹੰਸਾਂ ਦੀ ਚੋਗ ਛੱਡ, ਕਾਵਾਂ ਦੇ ਕੁਸੰਗ ਲੱਗ,
ਫੈਸ਼ਨ-ਪ੍ਰਸਤੀਆਂ ਦੇ ਵਹਿਣ ਵਿਚ ਵਹਿ ਗਿਉਂ ।
ਵਿਸ਼ੇ ਤੇ ਵਿਕਾਰਾਂ ਵਿਚ, ਫਸ ਕੇ ਬੇ-ਵਸ ਹੋਇਉਂ,
ਅੰਮ੍ਰਿਤ ਦਾ ਰਸ ਤਿਆਗ, ਵਿਸ ਪੀਣ ਡਹਿ ਗਿਉਂ ।

ਸਾਵਧਾਨ :

ਏਡੀ ਲੰਮੀ ਨੀਂਦਰ, ਨਾ ਸ਼ੇਰਾਂ ਤਾਈਂ ਚੰਗੀ ਹੁੰਦੀ,
ਜਾਗ ! ਜਾਗ !! ਖ਼ਾਲਸਾ, ਤਿਆਗ ਇਹ ਖ਼ੁਮਾਰੀਆਂ ।
ਦੇ ਦੇ ਕੁਰਬਾਨੀਆਂ, ਸਿਰ ਦੇ ਕੇ ਲਈ ਸਿੱਖੀ,
ਹੱਥੀਂ ਲਾ ਉਜਾੜ ਨਾ, ਇਹ ਕੇਸਰ ਕਿਆਰੀਆਂ ।
ਭੁੱਲ ਨਾ ਬਚਨ ਤੂੰ, ਇਹ ਗੁਰੂ ਦਸਮੇਸ਼ ਜੀ ਦਾ,
"ਤਬ ਲਗ ਤੇਜ" ਜਬ ਸੂਰਤਾਂ ਨਿਆਰੀਆਂ ।
ਸਾਂਭ ਸਿੱਖੀ ਵੇਸ, ਸੁਹਣੇ ਕੇਸ, ਹੋ ਤਿਆਰ ਸਿੰਘਾ,
ਰੱਖ ਗੁਰੂ ਯਾਦ, ਜਿਸ ਬਖਸ਼ੀਆਂ ਸਰਦਾਰੀਆਂ



# ਵਿਣ ਸੇਵਾ ਧ੍ਰਿਗ ਹਥ ਪੈਰ

ਦਸਮ ਗੁਰੂ ਨੂੰ ਲੱਗੀ ਪਿਆਸ, ਸੇਵਾਦਾਰ ਨਹੀਂ ਸੀ ਪਾਸ ।

ਸਤਿਗੁਰੂ ਉੱਚੀ ਅਵਾਜ਼ ਲਗਾਈ, ਜਲ ਛਕਾਉਣਾ ਸਾਨੂੰ ਭਾਈ ।

ਗੱਭਰੂ ਇਕ ਬੈਠਾ ਸੀ ਨੇੜੇ, ਹੋਰ ਨਾ ਕੋਈ ਨੇੜੇ ਤੇੜੇ ।

ਸਤਿਗੁਰੂ ਦੀ ਉਹ ਸੁਣ ਕੇ ਗੱਲ, ਤੁਰਿਆ ਉੱਠ ਕੇ ਪਾਣੀ ਵੱਲ ।

ਪਾਣੀ ਦਾ ਛੰਨਾ ਭਰ ਲਿਆਇਆ, ਸਤਿਗੁਰੂ ਨੂੰ ਆਣ ਫੜਾਇਆ ।

ਸੁਬਕ ਜਿਹਾ ਜਾਪੇ ਉਹ ਜੁਆਨ, ਕਿਸੇ ਧਨੀ ਦੀ ਸੀ ਸੰਤਾਨ ।

ਹੱਥ ਸੀ ਕੂਲੇ ਵਾਂਗ ਮਲਾਈ, ਮਖਮਲ ਵਾਂਗੂ ਦੇਣ ਦਿਖਾਈ ।

ਸਤਿਗੁਰੂ ਨੇ ਹੱਥ ਉਸ ਦਾ ਫੜਿਆ, ਹੱਥ ਨੂੰ ਛੂਹ ਕੇ ਸਭ ਕੁਝ ਪੜ੍ਹਿਆ ।

ਤੱਕ ਕੇ ਉਸ ਦਾ ਸੁਹਲ ਸਰੀਰ, ਸਤਿਗੁਰੂ ਬੋਲੇ ਹੋ ਗੰਭੀਰ ।

ਜੁਆਨਾ ਬਹੁਤਾ ਵਿਹਲਾ ਰਹਿਨੈਂ ? ਆਪਣਾ ਕੰਮ ਕਿਸੇ ਨੂੰ ਕਹਿਨੈਂ ?

ਸੁਣ ਕੇ ਗੱਲ ਗੁਰੂ ਦੀ ਜੁਆਨ, ਭਰ ਕੇ ਚਿੱਤ ਦੇ ਵਿਚ ਗੁਮਾਨ ।

ਕਹਿੰਦਾ: ਮੈਂ ਕੋਈ ਕੰਮ ਨਾ ਕਰਦਾ, ਬਿਨਾਂ ਕੰਮ ਤੋਂ ਮੇਰਾ ਸਰਦਾ ।

ਧਨ ਹੈ ਸਾਡੇ ਕੋਲ ਬਥੇਰਾ, ਨੌਕਰ ਸਭ ਕੰਮ ਕਰਦੇ ਮੇਰਾ ।

ਗੁਰੂ ਉਸ ਦੀ ਸੁਣੀ ਕਹਾਣੀ, ਕਹਿੰਦੇ ਚੁੱਕ ਲੈ, ਲੈ ਜਾ ਪਾਣੀ ।

ਜਿਹੜੇ ਹੱਥ ਨਾ ਕਰਦੇ ਕਾਰ, ਦੁਨੀਆਂ ਉਤੇ ਹੁੰਦੇ ਭਾਰ ।



# ਗੁਰਸਿੱਖ ਦਾ ਜੀਵਨ

*ਸ: ਸੇਵਾ ਸਿੰਘ 'ਸਫਲ'*

"ਪੰਥ ਖ਼ਾਲਸਾ" ਕਲਗੀਧਰ ਦਾ, ਸਭ ਪੰਥਾਂ ਤੋਂ ਉੱਚਾ ।
ਸਭ ਤੋਂ ਉੱਚਾ ਨਾਮ ਏਸ ਦਾ, ਮਿਸ਼ਨ ਏਸ ਦਾ ਸੁੱਚਾ ।
ਉੱਚਾ ਧਰਮ ਕਰਮ ਹੈ ਉੱਚਾ, ਉੱਚੀ ਰਹਿਣੀ ਬਹਿਣੀ ।
ਉੱਚੇ ਰਸਮ ਰਿਵਾਜ ਏਸ ਦੇ, ਉੱਚੀ ਕਰਨੀ ਕਹਿਣੀ ।
ਉੱਚੇ ਨੇ ਉਪਕਾਰ ਏਸ ਦੇ, ਤੇ ਇਖ਼ਲਾਕ ਲਾਸਾਨੀ ।
ਮਾਂ ਭੈਣ ਤੇ ਧੀਅ ਬਰਾਬਰ, ਸਮਝੇ ਨਾਰ ਬਿਗਾਨੀ ।
ਦੁਨੀਆਂ ਦੇ ਸਭ ਗਰੰਥਾਂ ਨਾਲੋਂ 'ਗੁਰੂ ਗ੍ਰੰਥ' ਹੈ ਉੱਚਾ ।
ਲਾਸਾਨੀ ਇਤਿਹਾਸ ਏਸ ਦਾ, ਸਭ ਤੋਂ ਉੱਚਾ ਸੁੱਚਾ ।
ਉੱਚਾ ਦੁਨੀਆਂ ਵਿਚੋਂ ਉੱਚਾ, ਇਸ ਨੂੰ ਸਾਜਣ ਵਾਲਾ ।
ਜਿਸ ਨੇ ਏਡਾ ਉੱਚਾ ਸੋਹਣਾ, ਸਾਜਿਆ ਪੰਥ ਨਿਰਾਲਾ ।
ਸਮਝ ਸੋਚ ਵੀ ਉੱਚੀ ਇਸ ਦੀ, ਤੇ ਉੱਚੀ ਮਰਯਾਦਾ ।
ਇਤਨਾ ਉੱਚਾ ਹੁੰਦਿਆਂ ਵੀ, ਪਰ ਜੀਵਨ ਇਸ ਦਾ ਸਾਦਾ ।
ਸਾਦਾ ਬੈਠਣ, ਉੱਠਣ ਇਸ ਦਾ, ਸਾਦਾ ਪੀਣਾ ਖਾਣਾ ।
ਸਾਦਾ ਹੱਸਣ ਬੋਲਣ ਇਸ ਦਾ, ਸਾਦਾ ਰਖੇ ਬਾਣਾ।
ਇਸ ਮਾਰਗ ਤੇ ਚੱਲਣ ਵਾਲੇ, ਰਹਿਣ ਸਦਾ ਈ ਸੌਖੇ ।
ਫੈਸ਼ਨ ਦੀ ਫਾਹੀ ਵਿਚ ਫਸ ਕੇ, ਹੋਣ ਕਦੇ ਨਾ ਔਖੇ ।
ਨਾ ਇਹ ਨੱਕ ਕੰਨ ਪੜਵੌਂਦੇ, ਨਾ ਇਹ ਪਾਉਂਦੇ ਗਹਿਣਾ ।
ਚੰਗਾ ਲਗਦਾ ਇਹਨਾਂ ਤਾਈਂ, ਸਾਬਤ ਸੂਰਤ ਰਹਿਣਾ ।
ਚਮਕੀਲਾ ਭੜਕੀਲਾ ਬਾਣਾ, ਇਹ ਨਾ ਪਾਵਣ ਤਨ ਤੇ ।
ਭੈੜਾ ਅਸਰ ਪਵੇ ਨਾ ਜਿਸ ਤੋਂ, ਕਿਸੇ ਪਵਿੱਤਰ ਮਨ ਤੇ ।
ਆਪਣੇ ਬਸਤਰ ਰੱਖਣ ਉੱਜਲੇ, ਤਨ ਮਨ ਉੱਜਲ ਰੱਖਣ ।
ਵਿਸ਼ੇ ਵਿਕਾਰੋਂ ਰਹਿਣ ਉੱਜਲੇ, ਗੁਰਸਿੱਖਾਂ ਦੇ ਲੱਖਣ ।

ਸਿਰ ਦਸਤਾਰ ਇਨ੍ਹਾਂ ਦੇ ਸੋਹੇ, ਤੇ ਸਾਦਾ ਪਹਿਰਾਵਾ ।
ਪੰਜ ਕਰਾਰ ਸ਼ਿੰਗਾਰ ਇਨ੍ਹਾਂ ਦਾ, ਸੋਹਣਾ ਅਤੇ ਸੁਹਾਵਾ ।
ਸਿੱਧਾ ਖੁੱਲ੍ਹਾ ਦਾਹੜਾ ਇਸ ਦਾ, ਤੇ ਸਿੱਧਾ ਦਸਤਾਰਾ ।
ਫੈਸ਼ਨਪ੍ਰਸਤ ਕਦੇ ਨਾ ਬਣਦਾ, ਜੋ ਗੁਰੂ ਦਾ ਪਿਆਰਾ ।
ਸਿਰ ਮੂੰਹ ਨਾ ਰੰਗਣ ਬੀਬੀਆਂ, ਸਿੰਘ ਨਾ ਕਲਫ ਲਗਾਂਦੇ ।
ਕੁਦਰਤ ਦੇ ਨਿਯਮਾਂ ਵਿਚ ਰਹਿ ਕੇ, ਹਰ ਥਾਂ ਸ਼ੋਭਾ ਪਾਂਦੇ ।
ਨਾ ਇਹ ਭੰਗ ਸ਼ਰਾਬਾਂ ਪੀਂਦੇ, ਨਾ ਅਫੀਮ ਨੇ ਖਾਂਦੇ ।
ਨਾਮ ਖ਼ੁਮਾਰੀ ਦੇ ਵਿਚ ਰਹਿੰਦੇ, ਨਸ਼ਿਆਂ ਨੇੜ ਨਾ ਜਾਂਦੇ ।
ਨਾ ਗਿੱਧਾ ਨਾ ਭੰਗੜਾ ਪਾਉਂਦੇ, ਨਾ ਇਹ ਨੱਚਦੇ ਟੱਪਦੇ ।
ਦਸ ਗੁਰੂਆਂ ਦੀ ਬਾਣੀ ਤਾਈਂ, ਹਰਦਮ ਰਹਿੰਦੇ ਜਪਦੇ ।
ਬਾਹਰੋਂ ਰਹਿੰਦੇ ਭੋਲੇ ਭਾਲੇ, ਵਿਚੋਂ ਹੁੰਦੇ ਸਿਆਣੇ ।
ਗੁਰਸਿੱਖ ਦੇ ਹਿਰਦੇ ਦੀ ਹਾਲਤ, ਸਿੱਖ ਹਿਰਦਾ ਹੀ ਜਾਣੇ ।
ਲੋਕ ਲਾਜ ਤੋਂ ਨਾ ਇਹ ਡਰਦੇ, ਗੁਰਮਤ ਮਾਰਗ ਚਲਦੇ ।
ਅਨਮਤੀਆਂ ਤੇ ਮਨਮਤੀਆਂ ਦੇ, ਵਿਚ ਕਦੇ ਨਾ ਰਲਦੇ ।
ਫੋਕੇ ਰਸਮ ਰਿਵਾਜ ਨਾ ਕਰਦੇ, ਸੱਚੇ ਸਿੱਖ ਸਤਿਗੁਰ ਦੇ ।
ਗੁਰੂਆਂ ਦੇ ਦੱਸੇ ਮਾਰਗ ਤੇ, ਰਹਿਣ ਸਦਾ ਈ ਤੁਰਦੇ ।
ਇਕ ਕਵੀ ਨੇ ਕਵਿਤਾ ਅੰਦਰ, ਗੱਲ ਕਹੀ ਏ ਸੱਚੀ ।
ਸੱਚੇ ਦਿਲ ਤੋਂ ਆਖੀ ਹੋਈ, ਦਿਲ ਮੇਰੇ ਨੂੰ ਜੱਚੀ ।
"ਅੱਲਾ ਵਾਲਿਆਂ ਅੱਲਾ ਮਿੱਠਾ, ਦੁਨੀਆਦਾਰਾਂ ਦੁਨੀਆ।
ਜਾਹਲ ਲੋਕਾਂ ਨੂੰ ਐਬ ਪਿਆਰੇ, ਪੁੰਨ ਪਿਆਰੇ ਗੁਣੀਆਂ।"
ਇਸੇ ਤਰਾਂ ਹੀ ਜੱਗ ਵਿਚ ਰਹਿੰਦੇ, ਜੱਗੋਂ ਰਹਿਣ ਨਿਆਰੇ।
ਗੱਡ ਮੱਡ ਨਾ ਦੁਨੀਆ ਅੰਦਰ, ਹੋਵਣ ਸਿੱਖ ਪਿਆਰੇ ।
ਫੈਸ਼ਨ-ਪਰਸਤੀ ਵਿਚ ਨਾ ਪੈਂਦੇ, ਗੁਰਮਤ ਦੇ ਸ਼ਰਧਾਲੂ ।
'ਸਫਲ' ਉਨਾਂ ਤੋਂ ਵੱਖ ਰਹਿਣ, ਜੋ ਮਨਮੁਖ ਤੇ ਝਗੜਾਲੂ ।



# ਗੁਰਸਿੱਖਾਂ ਦਾ ਕਰਤਵ

ਸ: ਚੰਨਣ ਸਿੰਘ 'ਸਰਬਕਲਾ', ਜਬਲਪੁਰ

ਗੁਰਸਿੱਖੀ ਅਸਾਂ ਸਮਝੀ ਨਹੀਂ, ਤੇ ਨਹੀਂ ਕਮਾਇਆ ਗੁਰ ਉਪਦੇਸ਼ ।
ਅਸੀਂ ਹਾਂ ਮਕਰੇ, ਸਿੱਖ ਨਹੀਂ ਹਾਂ, ਸਿਰਫ ਹੈ ਸਾਡਾ ਸਿੱਖੀ ਵੇਸ ।
ਸਿੱਖ ਤਾਂ ਸੰਤ ਸਿਪਾਹੀ ਹੁੰਦੈ, ਸੱਚ ਬੋਲਦਾ ਰਹਿੰਦਾ ਸਿੱਖ ।
ਹੇਰਾ ਫੇਰੀ ਕਦੇ ਨਹੀਂ ਕਰਦਾ, ਨਾਮ 'ਚ ਜੁੜਿਆ ਰਹਿੰਦੈ ਸਿੱਖ ।
ਤੋਲੇ ਘੱਟ ਜੋ, ਸਿੱਖ ਨਹੀਂ ਉਹ, ਕਰੇ ਮਿਲਾਵਟ ਨਹੀਂ ਉਹ ਸਿੱਖ ।
ਪਰ-ਧਨ ਨੂੰ ਜੋ ਲੈਣਾ ਲੋੜੇ, ਉਸ ਨੂੰ ਮੂਲ ਨਾ ਕਹੀਏ ਸਿੱਖ ।
ਸਿੱਖ ਕਰੇ ਨਾ ਚੁਗਲੀ ਨਿੰਦਿਆ, ਅਕ੍ਰਿਤਘਣ ਕਦੀ ਸਿੱਖ ਨਹੀਂ ਹੁੰਦਾ ।
ਪਰ-ਤ੍ਰਿਆ ਵਲ ਅੱਖ ਮੈਲੀ ਜੇ ਕਰੇ, ਤਾਂ ਉਹ ਵੀ ਸਿੱਖ ਨਹੀਂ ਹੁੰਦਾ ।
ਸਿੱਖ ਨਹੀਂ ਜੋ ਚੋਰੀ ਕਰਦਾ, ਲੁੱਟ ਕੇ ਖਾਵੇ ਸਿੱਖ ਨਹੀਂ ਏ ।
ਭੇਖ ਜਗਤ ਨੂੰ ਪਿਆ ਦਿਖਾਵੇ, ਗੁਰਸਿੱਖੀ ਉਹਦੇ ਵਿੱਚ ਨਹੀਂ ਏ ।
ਸਿੱਖ ਨਾ ਡਰਦਾ ਏ ਜ਼ਾਲਮ ਤੋਂ, ਸਿੱਖ ਅਨਿਆਏ ਹੋਣ ਨਹੀਂ ਦੇਂਦਾ ।
ਸਿੱਖ ਦੇ ਹੁੰਦਿਆਂ ਕੋਈ ਸਤਾਵੇ, ਸਿੱਖ ਕਦੇ ਇਹ ਹੋਣ ਨਹੀਂ ਦੇਂਦਾ ।
ਸਰਬੱਤ ਦਾ ਸਿੱਖ ਭਲਾ ਲੋਚਦਾ, ਧੱਕੇ ਨਾਲ ਕੁਝ ਖੋਹਣ ਨਹੀਂ ਦੇਂਦਾ ।
ਵੱਸ ਲਗਦਿਆਂ ਆਪਣੇ ਸਾਹਵੇਂ, ਸਿੱਖ ਕਿਸੇ ਨੂੰ ਰੋਣ ਨਹੀਂ ਦੇਂਦਾ ।
ਸਿੱਖ, ਧਰਮ ਦੀ ਰਾਖੀ ਕਰਦਾ, ਸਿੱਖ ਗਰੀਬ ਦੀ ਰੱਖੇ ਲਾਜ ।
ਸਭ ਕੁਝ ਆਪਣਾ ਜਾਵੇ ਭਾਵੇਂ, ਪਰ ਸਿੱਖੀ ਦੀ ਰੱਖੇ ਲਾਜ ।
ਆਨ ਦਾ ਪੁਤਲਾ ਅਣਖੀ ਬੰਦਾ, ਪ੍ਰਭੂ ਦਾ ਭਾਣਾ ਮੰਨਦਾ ਰਹਿੰਦਾ ।
ਸੇਵਾ ਕਰ ਕੇ ਨਾਮ ਧਿਆ ਕੇ, ਪ੍ਰੀਤ ਪ੍ਰਭੂ ਦੀ ਮੰਗਦਾ ਰਹਿੰਦਾ ।
ਮਾਇਆ ਤੋਂ ਰਹਿੰਦਾ ਨਿਰਲੇਪ, ਸਦਾ ਕਮਾਈ ਕਰਦਾ ਨੇਕ ।
ਵੰਡ ਕੇ ਛਕੇ, ਸਿਦਕ ਦਿਖਾਵੇ, ਬਿਰਤੀ ਰਖਦਾ ਸਦਾ ਬਿਬੇਕ ।
ਹਰਖ-ਸੋਗ ਵਿਚ ਇਕੋ ਜੇਹਾ, ਸੋਨਾ-ਮਾਟੀ ਏਕ ਸਮਾਨ ।
ਸੁਰਤ, ਸ਼ਬਦ ਵਿਚ ਰਹੇ ਪ੍ਰੋਤੀ, ਕਰੇ ਗੋਸ਼ਟੀ ਬ੍ਰਹਮ ਗਿਆਨ ।

ਚੜ੍ਹਦੀ ਕਲਾ 'ਚ ਖਿੜਿਆ ਰਹਿੰਦਾ, ਕਦੇ ਨਾ ਵਿਸਰੇ ਪ੍ਰਭੂ ਦਾ ਨਾਮ ।
ਕਾਮ, ਕ੍ਰੋਧ, ਲੋਭ, ਮੋਹ, ਹਉਮੈ, ਵੱਸ ਵਿਚ ਉਹਦੇ ਹੈ ਅਭਿਮਾਨ ।
ਰਾਜ, ਮਾਲ, ਰੂਪ, ਜ਼ਾਤ ਕੁਲ, ਜੋਬਨ ਪੰਜੇ ਠੱਗ ਨੇ ਜੋ ।
ਰਹਿੰਦੇ ਸਭੀ ਅਧੀਨ ਉਸ ਦੇ, ਹਥ-ਬੱਧੀ ਰਹਿਣ ਖਲੋ ।
ਸਤਿਗੁਰੂ ਰਹਿੰਦੈ ਅੰਗ-ਸੰਗ ਉਹਦੇ, ਸਤਿਗੁਰੂ ਜੀ ਸਭ ਕਰਦੇ ਕਾਰ ।
ਸੱਚਾ ਪੁੱਤਰ ਬਣੇ ਜੇ ਕੋਈ, ਸਭ ਕੁਝ ਉਸ ਤੋਂ ਦੇਂਦੇ ਵਾਰ ।
'ਸਰਬਕਲਾ' ਸਮਰਥ ਸਿਉਂ ਜੁੜਿਆ, ਜੇ ਕੋਈ ਐਸਾ ਨਜ਼ਰੀਂ ਆਵੇ ।
ਚਰਨ ਪਰਸ ਤੂੰ ਐਸੇ ਜਨ ਦੇ, ਭਵਸਾਗਰ ਤੋਂ ਪਾਰ ਲੰਘਾਵੇ ।



## ਸਰਦਾਰ ਬਣ ਜਾਏਂਗਾ ਤੂੰ

*ਸ: ਕਰਤਾਰ ਸਿੰਘ 'ਬਲੱਗਣ'*

ਆ ਉਰਾਂ ! ਥਾਂ ਥਾਂ ਉਤੇ, ਗਰਦਨ ਝੁਕਾਵਣ ਵਾਲਿਆ,
ਅੱਜ ਮੈਂ ਤੇਰੀ ਅਣਖ ਨੂੰ, ਮਗ਼ਰੂਰ ਹੁੰਦਾ ਵੇਖਣੈ ।
ਤੇਰੇ ਹੱਥੋਂ ਦੇਸ਼ ਦਾ, ਦੁਖ ਦੂਰ ਹੁੰਦਾ ਵੇਖਣੈ ।
ਬਾਲ ਕੇ ਜੋਤੀ, ਹਨੇਰੇ ਵਿਚ, ਦਇਆ ਤੇ ਧਰਮ ਦੀ,
ਤੇਰੇ ਮਨ ਮੰਦਰ ਨੂੰ, ਨੂਰੋ-ਨੂਰ ਹੁੰਦਾ ਵੇਖਣੈ ।
ਤੇਰੀ ਕਾਇਰਤਾ ਨੂੰ ਅੱਜ, 'ਮੁਹਕਮ' ਇਰਾਦੇ ਬਖਸ਼ ਕੇ,
ਤੇਰੇ ਪੈਰਾਂ ਵਿਚ, ਪਰਬਤ, ਚੂਰ ਹੁੰਦਾ ਵੇਖਣੈ ।
ਰੱਖ ਦੇਵੇਂਗਾ ਤੂੰ ਜੇਕਰ, ਧੌਣ ਮੇਰੀ ਤੇਗ ਤੇ,
ਤੇਗ ਦੀ ਸਹੁੰ, ਸਾਹਿਬ ਮੁਖ਼ਤਾਰ ਬਣ ਜਾਏਂਗਾ ਤੂੰ ।
ਚਾੜ੍ਹਨਾ ਤੈਨੂੰ ਨਹੀਂ, ਮਨਸੂਰ ਦੀ ਸੂਲੀ ਤੇ ਮੈਂ,
ਚੜ੍ਹ ਕੇ ਮੇਰੀ ਦਾਰ ਤੇ, ਸਰਦਾਰ ਬਣ ਜਾਏਂਗਾ ਤੂੰ ।



# ਵੇਚ ਦਿੱਤੀਆਂ ਤੇਰੇ ਸਰਦਾਰਾਂ ਨੇ ਖ਼ੁਦ ਸਰਦਾਰੀਆਂ

*ਸ: ਪ੍ਰੀਤਮ ਸਿੰਘ 'ਕਾਸਦ'*

ਅਣਖ ਦਾ ਅਜ਼ਲੀ ਨਸ਼ਾ, ਬੁਕੀਂ ਪਿਲਾਵਣ ਵਾਲਿਆ,
ਚਿਬੰੜੀਆਂ ਅੱਜ ਕੌਮ, ਤੇਰੀ ਨੂੰ ਕਈ ਬੀਮਾਰੀਆਂ ।
ਤੇਰੇ ਮਾਸੂਮ ਬੱਚਿਆਂ ਦਾ, ਖ਼ੂਨ ਗਿਰਵੀ ਰੱਖ ਕੇ,
ਇਹ ਸੇਵਕਾਂ ਦੀ ਕੌਮ, ਅੱਜ ਮੰਗਦੀ ਏ ਜਥੇਦਾਰੀਆਂ ।
ਦੁਸ਼ਮਣਾਂ ਤੇ ਕੀ ਗਿਲਾ ਈ, ਪਾਤਸ਼ਾਹਾਂ ਦੇ ਪਾਤਸ਼ਾਹ !
ਵੇਚ ਦਿੱਤੀਆਂ ਤੇਰੇ, ਸਰਦਾਰਾਂ ਨੇ, ਖ਼ੁਦ ਸਰਦਾਰੀਆਂ ।
ਅੱਜ ਕਲਮ ਮੇਰੀ ਦੇ, ਹੰਝੂਆਂ ਵਿਚ ਉਹ ਤਾਸੀਰ ਨਹੀਂ ।
ਅੱਜ ਕਿਸੇ ਰਣਜੀਤ ਸਿੰਘ ਦੀ, ਚਮਕਦੀ ਸ਼ਮਸ਼ੀਰ ਨਹੀਂ ।
ਅੱਜ ਕਿਸੇ ਨਲੂਏ ਦੇ ਡੌਲੇ, ਫਰਕਦੇ ਤੱਕੇ ਨਾ ਮੈਂ,
ਜਦ ਕੇ ਤਲਵੰਡੀ ਵੀ ਤੇਰੀ, ਕੌਮ ਦੀ ਜਾਗੀਰ ਨਹੀਂ ।
ਕੀ ਐਨ੍ਹਾਂ ਸਿੱਖਾਂ ਦਾ ਚੇਲਾ, ਸੈਂ ਗੁਰੂ ਗੋਬਿੰਦ ਸਿੰਘ,
ਅੱਜ ਜਿਨ੍ਹਾਂ ਦੀ ਅਣਖ ਨਹੀਂ, ਇਜ਼ਤ ਨਹੀਂ, ਜ਼ਮੀਰ ਨਹੀਂ ।
ਤੂੰ ਜਿਨ੍ਹਾਂ ਦੇ ਸਿਰ ਤੋਂ ਸਦਕੇ, ਕਰ ਗਿਉਂ ਲਖ਼ਤਿ-ਜਿਗਰ,
ਦਾਤਾ ਉਨ੍ਹਾਂ ਦੇ ਜਿਗਰ ਵਿਚ ਹੀ, ਅੱਜ ਤੇਰੀ ਤਸਵੀਰ ਨਹੀਂ ।
ਰੱਬ ਜਾਣੇ ਕਿਹੜੀ ਮਿੱਟੀ ਦੇ, ਬਣੇ ਉਹ ਸਿੱਖ ਸਨ,
ਗੋਲੀਆਂ ਵਾਂਗੂ ਜਿਨ੍ਹਾਂ ਦੇ, ਸੀਸ ਚੀਰੇ ਆਰੀਆਂ ।
ਆਹ ਤਾਂ ਤੇਰੇ ਸੂਰਮੇ ਐਡੇ ਨਸ਼ਈ ਹੋ ਗਏ,
ਸ਼ਰਾਬ ਦੀ ਬੋਤਲ ਬਿਨਾਂ ਨਹੀਂ ਚੜ੍ਹਦੀਆਂ ਖ਼ੁਮਾਰੀਆਂ ।
ਜੇ ਚੜ੍ਹ ਗਈ, ਤਾਂ ਬਸ ਫਿਰ, ਐਡੇ ਬਹਾਦਰ ਹੋ ਗਏ,
ਆਪਣੇ ਹੀ ਵੀਰਾਂ ਦੇ ਢਿੱਡੀਂ, ਖੋਭਦੇ ਕਟਾਰੀਆਂ ।

ਦੁਸ਼ਮਣਾਂ ਤੇ ਕੀ ਗਿਲਾ ਈ, ਪਾਤਸ਼ਾਹਾਂ ਦੇ ਪਾਤਸ਼ਾਹ,

ਵੇਚ ਦਿੱਤੀਆਂ ਤੇਰੇ, ਸਰਦਾਰਾਂ ਨੇ, ਖ਼ੁਦ ਸਰਦਾਰੀਆਂ ।

ਕੀ ਇਹਨ੍ਹਾਂ ਪੁੱਤਰਾਂ ਲਈ, ਅਜੀਤ ਤੇ ਜੁਝਾਰ ਉੱਤੇ,

ਕਫ਼ਨ ਪਾਉਣਾ, ਤੇਰੀ ਗੈਰਤ ਤੋਂ, ਗਵਾਰਾ ਨ ਹੋਇਆ ।

ਤੂੰ ਜਿਨ੍ਹਾਂ ਦੇ ਹੁਸਨ ਨੂੰ, ਆਪਣੇ ਲਹੂ ਤੇ ਪਾਲਿਆ,

ਅੱਜ ਉਨ੍ਹਾਂ ਦਾ ਇਸ਼ਕ, ਤੇਰੇ ਤੇ ਗੁਜ਼ਾਰਾ ਨਾ ਹੋਇਆ ।

ਤੇਰੀ ਰਹਿਮਤ, ਤੇਰੀ ਬਖਸ਼ਸ਼, ਤੇ ਭਰੋਸਾ ਰਖਦੇ,

ਅੱਜ ਉਨ੍ਹਾਂ ਦੇ ਸਿਦਕ ਤੋਂ, ਏਨਾ ਸਹਾਰਾ ਨਾ ਹੋਇਆ ।

ਬੱਲੇ ਬੱਲੇ ਕੀ ਕਹਾਂ ਐਹਨਾਂ ਜਵਾਨਾਂ ਦੀ ਕਸਮ,

ਦਾਹੜੀਆਂ ਜਿਨ੍ਹਾਂ ਦੀਆਂ, ਅੱਜ ਕੈਂਚੀਆਂ ਸਵਾਰੀਆਂ ।

ਪਰ ਇਨ੍ਹਾਂ ਤੇ ਵੀ ਮੇਰਾ, ਕੋਈ ਰੋਸ ਨਹੀਂ ਏ ਦਾਤਿਆ,

ਆਗੂਆਂ ਦੇ ਪੇਟ ਉਤੋਂ ਵਿਕ ਗਈਆਂ ਖ਼ੁੱਦਾਰੀਆਂ ।

ਬਖਸ਼ ਸਕੇਂ, ਤਾਂ ਇਹਨਾਂ ਨੂੰ, ਬਖਸ਼ ਦੇਵੀਂ ਪ੍ਰੀਤਮਾਂ,

ਤੇਰਿਆਂ ਪੁੱਤਾਂ, ਤੇਰੇ ਨਾਲ ਕੀਤੀਆਂ ਗ਼ਦਾਰੀਆਂ।

ਦੁਸ਼ਮਣਾਂ ਤੇ ਕੀ ਗਿਲਾ ਈ, ਪਾਤਸ਼ਾਹਾਂ ਦੇ ਪਾਤਸ਼ਾਹ,

ਵੇਚ ਦਿੱਤੀਆਂ ਤੇਰੇ, ਸਰਦਾਰਾਂ ਨੇ, ਖ਼ੁਦ ਸਰਦਾਰੀਆਂ।

ਤੇਰਿਆਂ ਸ਼ੇਰਾਂ ਦੇ ਪਰਛਾਵੇਂ ਤੋਂ ਵੀ ਡਰਦੇ ਸੀ ਜੋ,

ਅੱਜ ਉਹਨਾਂ ਦੇ ਦਰਾਂ ਤੇ ਸੂਰੇ ਤੇਰੇ ਕਰਦੇ ਸਲਾਮ ।

ਜੇ ਕਰ, ਸਲਾਮੀ ਤਕ ਹੀ ਰਹਿੰਦੀ ਬਾਤ, ਤਾਂ ਚਿੰਤਾ ਸੀ ਕੀ,

ਪਰ ਇੰਨਾ ਗ਼ੈਰਾਂ ਹਵਾਲੇ, ਪੰਥ ਦੀ ਕੀਤੀ ਲਗਾਮ ।

ਲਗਾਮ ਵੀ ਜੇ ਕਰ ਸੀ ਦਿੱਤੀ, ਤਾਂ ਵੀ ਨਹੀਂ ਸਾਂ ਫਿਕਰਮੰਦ,

ਪਰ ਇਹਨਾਂ ਤਾਂ ਪੰਥ ਨੂੰ, ਘੋੜਾ ਸਮਝ ਕੀਤੇ ਨਿਲਾਮ ।

ਤੂੰ ਉਮਰ ਸਾਰੀ, ਗ਼ੁਲਾਮਾਂ ਨੂੰ ਰਹਿਉਂ ਕਰਦਾ ਅਜ਼ਾਦ,

ਇਹਨਾਂ ਤੇਰਾ ਅਜ਼ਾਦ ਪੰਥ, ਚੋਧਰ ਲਈ ਕੀਤੈ ਗ਼ੁਲਾਮ ।

ਤੂੰ ਜਿਨ੍ਹਾਂ ਸਿੱਖਾਂ ਦੇ ਸਿਰ ਦੀ ਖ਼ੈਰ ਮੰਗੀ ਉਮਰ ਭਰ,

ਤੂੰ ਜਿਹਨਾਂ ਲਈ ਜੋੜੀਆਂ, ਨੀਹਾਂ ਦੇ ਵਿਚ ਖਲ੍ਹਾਰੀਆਂ ।

ਤੂੰ ਜਿਨ੍ਹਾਂ ਨੂੰ ਮੁਕਤਸਰ ਵਿਚ ਕਰ ਗਿਉਂ ਮੁਕਤੇ ਪਿਤਾ,

ਤੂੰ ਜਿਨ੍ਹਾਂ ਨੂੰ ਬਖਸ਼ੀਆਂ ਨਵਾਬੀਆਂ ਸਰਦਾਰੀਆਂ ।

ਤੂੰ ਜਿਨ੍ਹਾਂ ਲਈ ਸੀਸ ਦੇ ਕੇ ਬਾਜ਼ੀਆਂ ਸੀ ਜਿੱਤੀਆਂ,

ਅੱਜ ਉਨ੍ਹਾਂ ਜੁਆਰੀਆਂ ਸਭ ਬਾਜ਼ੀਆਂ ਨੀ ਹਾਰੀਆਂ ।

ਦੁਸ਼ਮਣਾਂ ਤੇ ਕੀ ਗਿਲਾ ਈ, ਪਾਤਸ਼ਾਹਾਂ ਦੇ ਪਾਤਸ਼ਾਹ;

ਵੇਚ ਦਿੱਤੀਆਂ ਤੇਰੇ, ਸਰਦਾਰਾਂ ਨੇ, ਖ਼ੁਦ ਸਰਦਾਰੀਆਂ ।

ਲੁੱਟੀ ਗਈ ਉ ਦਾਤਿਆ, ਅੱਜ ਪੰਥ ਦੇ ਏਕੇ ਦੀ ਡੋਰ,

ਤਾਹੀਉਂ ਇਸ਼ਾਰੇ ਗ਼ੈਰ ਤੇ ਉਡਦੀ ਏ ਅੱਜ ਪੰਥਕ ਪਤੰਗ ।

ਕੀ ਐਨੀ ਛੇਤੀ ਸੁਕ ਗਿਆ ਏ, ਤੇਰੀ ਕੁਰਬਾਨੀ ਦਾ ਲਹੂ

ਅੱਜ ਇਨ੍ਹਾਂ ਦੀ ਕਾਇਰਤਾ ਨੂੰ ਵੇਖ ਕੇ ਦੁਸ਼ਮਣ ਏ ਦੰਗ ।

ਇਹ ਨਾ ਸਮਝੀਂ, ਸੂਰਮੇ ਤੇਰੇ ਲੜਾਕੇ ਨਹੀਂ ਰਹੇ,

ਇਹ ਸੁਰਾਹੀ ਤੇ ਪਿਆਲੇ ਨਾਲ ਲੜ ਲੈਂਦੇ ਨੀ ਜੰਗ ।

ਤੂੰ ਜਿਨ੍ਹਾਂ ਲਈ ਰੱਕੜਾਂ ਰੋੜਾਂ ਤੇ ਰਾਤਾਂ ਕੱਟੀਆਂ,

ਅਜ ਕਲੱਬਾਂ ਦੀ ਨਸ਼ੀਲੀ ਸੇਜ ਤੇ ਸੌਂਦੇ ਨਿਸ਼ੰਗ ।

ਸੰਸਾਰ ਦੇ ਇਤਿਹਾਸ ਵਿਚ, ਇਕ ਤੂੰ ਹੀ ਤੂੰ ਏਂ ਦਾਤਿਆ,

ਜੋੜੀਆਂ ਲਾਲਾਂ ਦੀਆਂ, ਜਿਸ ਸੇਵਕਾਂ ਤੋਂ ਵਾਰੀਆਂ ।

ਅੱਜ ਇਹਨਾਂ ਨੂੰ ਫੇਰ ਆਪਣੇ ਖੰਡਿਉਂ ਦੋ ਘੁਟ ਦੇਹ,

ਫਿਰ ਇਹਨਾਂ ਦੇ ਸੀਨਿਆਂ ਵਿਚ, ਬਾਲ ਦੇ ਚਿੰਗਾਰੀਆਂ ।

ਕਹਿੰਦੇ ਨੇ ਦਰ ਤੇਰੇ ਤੋਂ ਜਿਨ੍ਹਾਂ, ਪੀ ਲਈ ਏ ਦਾਤਿਆ,

ਚਿਤਾ ਦੀ ਅੱਗ ਤੋਂ ਵੀ ਨਹੀਂ, ਉਹ ਲਹਿੰਦੀਆਂ ਖ਼ੁਮਾਰੀਆਂ ।

ਦੁਸ਼ਮਣਾਂ ਤੇ ਕੀ ਗਿਲਾ ਈ, ਪਾਤਸ਼ਾਹਾਂ ਦੇ ਪਾਤਸ਼ਾਹ,

ਵੇਚ ਦਿਤੀਆਂ ਤੇਰੇ, ਸਰਦਾਰਾਂ ਨੇ, ਖ਼ੁਦ ਸਰਦਾਰੀਆਂ ।



# ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ

*ਭਾਈ ਬਿਕਰ ਸਿੰਘ ਗ੍ਰੰਥੀ*

**(ਪਿੰਡਾਂ ਦੇ ਕੁਝ ਅਨਪੜ੍ਹ ਤੇ ਭੇਖੀ ਗ੍ਰੰਥੀਆਂ ਦੀ ਹਾਲਤ)**

ਸਤਿਗੁਰੂ ਜੀਓ,
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।
ਗੁਰਮਤਿ ਤੋਂ ਪਰ ਮੈਂ ਕੰਨੀ ਕਤਰਾਉਂਦਾ ਹਾਂ ।

ਤੁਰ ਫਿਰ ਕੇ ਗੁਰਮੁਖੀ ਦੇ ਚਾਰ ਅੱਖਰ ਪੜ੍ਹੇ ਮੈਂ,
ਡੇਰੇ, ਗੁਰਦੁਆਰੇ, ਅਨੇਕਾਂ ਫਿਰੇ ਮੈਂ,
ਜੇ ਕੋਈ ਮੈਨੂੰ ਪੁੱਛੇ, ਤਾਂ ਟਕਸਾਲ ਦਾ ਬਤਾਉਂਦਾ ਹਾਂ,
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਅਖੰਡ ਪਾਠਾਂ ਦੀਆਂ ਲੜੀਆਂ ਵਿਚ, ਕਈ ਵਾਰ ਗਿਆ ਹਾਂ,
ਬਾਣੀ ਦੀ ਡੂੰਘਾਈ ਸੁਣ ਕੇ, ਸੋਚਾਂ ਵਿਚ ਪਿਆ ਹਾਂ ।
ਚਲੋ ਆਪਾਂ ਕੀ ਲੈਣੈ, ਮਨ ਨੂੰ ਸਮਝਾਉਂਦਾ ਹਾਂ,
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਚੋਟੀ ਦੇ ਗ੍ਰੰਥੀਆਂ ਵਾਲਾ ਬਾਹਰੋਂ ਲਿਬਾਸ ਮੇਰਾ ਹੈ,
ਹੇਕਾਂ ਲਾ ਕੇ ਪਾਠ ਕਰਾਂ, ਆਦਰ ਵੀ ਬਥੇਰਾ ਹੈ ।
ਕਛਹਿਰੇ ਦੀ ਥਾਵੇਂ, ਥੱਲੇ ਨਿੱਕਰ ਹੀ ਪਾਉਂਦਾ ਹਾਂ,
ਉਂਜ ਤਾਂ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਅੰਮ੍ਰਿਤ ਵੇਲੇ ਉੱਠਣਾ ਤਾਂ, ਮੇਰੇ ਲਈ ਮੌਤ ਹੈ,
ਉੱਠ ਕੇ ਇਸ਼ਨਾਨ ਕਰਨਾ, ਭਾਰੀ ਅਖੌਤ* ਹੈ ।
ਸੂਰਜ ਚੜ੍ਹੇ ਮਸਾਂ ਹੀ, ਰਿਕਾਰਡ ਮੈਂ ਲਗਾਉਂਦਾ ਹਾਂ
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

---

* ਔਖਾ

ਪੂਜਾ ਦਾ ਧਾਨ ਖਾਈ ਜਾਣਾ, ਇਹੀ ਮੇਰਾ ਕੰਮ ਹੈ ।
ਖਾ ਪੀ ਕੇ, ਗੋਗੜ ਵਧਾਉਣ ਦਾ, ਮੈਨੂੰ ਚੰਗਾ ਢੰਗ ਹੈ ।
ਸਰਾਧਾਂ ਦੇ ਦਿਨਾਂ ਵਿਚ; ਬ੍ਰਾਹਮਣ ਨੂੰ ਮਾਤ ਪਾਉਂਦਾ ਹਾਂ,
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਅਖੰਡ ਪਾਠ ਤੇ ਬੈਠਣ ਲਗਿਆਂ, ਮਾਵਾ ਵੀ ਛਕ ਲੈਂਦਾ ਹਾਂ ।
ਚੋਰੀ ਛਿਪੀ ਮੌਕਾ ਲਗੇ, ਪੈੱਗ ਵੀ ਲਾ ਲੈਂਦਾ ਹਾਂ ।
ਜਦੋਂ ਵੀ ਮੈਂ ਸ਼ਹਿਰ ਜਾਵਾਂ, ਸਿਨਮਾ ਤੱਕ ਕੇ ਆਉਂਦਾ ਹਾਂ ।
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਭੂਤ ਪ੍ਰੇਤ ਕੱਢਣ ਦਾ, ਮੈਨੂੰ ਬੜਾ ਵੱਲ ਹੈ ।
ਧਾਗੇ ਤਵੀਤ ਦੇਣੇ, ਅਜੇ ਸਿਖਿਆ ਮੈਂ ਕੱਲ੍ਹ ਹੈ ।
ਜੇ ਕੋਈ ਮੈਨੂੰ ਟੋਕੇ, ਇਕ ਦੀਆਂ ਚਾਰ ਸੁਣਾਉਂਦਾ ਹਾਂ,
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਕਿਹੜਾ ਕਰਮ ਕਾਂਡ ਹੈ, ਜਿਸ ਤੋਂ ਨਹੀਂ ਜਾਣੂੰ ਮੈਂ ?
ਕੁੰਭ ਨਲੀਏਰ ਜੋਤ, ਸਭ ਕੁਝ ਵਖਾਣੂੰ ਮੈਂ ।
ਸਿੱਖ ਰਹਿਤ ਮਰਯਾਦਾ, ਛਿਕੇ 'ਤੇ ਟੰਗਾਉਂਦਾ ਹਾਂ ।
ਉਂਜ ਤੇ ਮੈਂ ਵੀ ਤੇਰਾ ਗ੍ਰੰਥੀ ਕਹਾਉਂਦਾ ਹਾਂ ।

ਇਹੋ ਜਹੇ ਗ੍ਰੰਥੀਓ, ਦਿਲ 'ਚ ਵਿਚਾਰ ਲਓ ।
ਬਾਬਾ ਬੁਢਾ ਜੀ ਗ੍ਰੰਥੀ ਕੋਲੋਂ, ਸੁੱਚਜੀ ਜੀਵਨ ਜਾਚ ਲਓ ।
ਭੁੱਲਾਂ ਬਖਸ਼ਾ ਲਓ, ਸਿਧੇ ਰਸਤੇ ਤੇ ਆ ਜਾਓ,
ਗੁਰੂ ਦਾ ਵਾਸਤਾ ਪਾਉਂਦਾ ਹਾਂ,
ਸਤਿਗੁਰੂ ਮਾਫ ਕਰੀਂ, ਤੇਰਾ ਗ੍ਰੰਥੀ ਕਹਾਉਂਦਾ ਹਾਂ ।



# ਸੱਦੋ, ਫੂਲਾ ਸਿੰਘ ਨੂੰ ਆਵੇ
# ਸੱਦੋ, ਸ਼ਾਮ ਸਿੰਘ ਨੂੰ ਆਵੇ

*ਸ: ਨਿਸ਼ਾਨ ਸਿੰਘ ਸ਼ਾਨ, ਐਮ.ਏ.*

ਉਹ ਸਿੱਖੀ ਜੋ ਵਾਲੋਂ ਨਿੱਕੀ, ਉਹ ਸਿੱਖੀ ਜੋ ਖੰਨਿਉਂ ਤਿਖੀ ।
ਉਹ ਸਿੱਖੀ ਜੋ ਬਖਸ਼ਸ਼ ਧੁਰ ਦੀ, ਉਹ ਸਿੱਖੀ ਜੋ ਬਖਸ਼ਸ਼ ਗੁਰ ਦੀ ।
ਉਹ ਸਿੱਖੀ ਜੋ ਜ਼ਰ ਕੇ ਮਿਲਦੀ, ਉਹ ਸਿੱਖੀ ਜੋ ਮਰ ਕੇ ਮਿਲਦੀ ।
ਉਹ ਸਿੱਖੀ ਅਜ ਡੋਲੀ ਜਾ ਰਹੀ, ਉਹ ਸਿੱਖੀ ਅੱਜ ਰੋਲੀ ਜਾ ਰਹੀ ।
ਇਸ ਨੂੰ ਡੋਲਣ ਤੋਂ ਰੋਕਣ ਲਈ, ਇਸ ਨੂੰ ਰੋਲਣ ਤੋਂ ਡੱਕਣ ਲਈ ।
ਸੱਦੋ, ਫੂਲਾ ਸਿੰਘ ਨੂੰ ਆਵੇ, ਸੱਦੋ, ਸ਼ਾਮ ਸਿੰਘ ਨੂੰ ਆਵੇ ।
ਕਹਿੰਦੇ ਸਿੰਘ ਅਮੀਰ ਹੋ ਗਏ, ਕਹਿੰਦੇ ਸਿੰਘ ਧਨਾਢ ਹੋ ਗਏ ।
ਇਕ ਇਕ ਦੇ ਲਈ ਦੋ ਦੋ ਕਾਰਾਂ, ਏਅਰ ਕੰਡੀਸ਼ਨ ਕੋਠੀਆਂ ਬਣੀਆਂ ।
ਸੋਨੇ ਨਾਲ ਤਜ਼ੋਰੀਆਂ ਭਰੀਆਂ, ਸਿਰ ਤੋਂ ਪੈਰ ਅਮੀਰੀ ਬੋਲੇ ।
ਸਿਰ ਤੋਂ ਪੈਰ ਅਮੀਰੀ ਝਲਕੇ ।
ਬੇਸ਼ਕ ਸਿੱਖ ਅਮੀਰ ਹੋਏ ਨੇ, ਸਿੱਖੀ ਹੋਰ ਗਰੀਬ ਹੋਈ ਹੈ ।
ਭਾਗੋ ਦੀ ਉਮਤ ਹੈ ਵਧ ਰਹੀ, ਲਾਲੋ ਦਾ ਪ੍ਵਾਰ ਘਟ ਰਿਹੈ ।
ਐਸੀ ਕਾਂਗ ਅਮੀਰੀ ਆਈ,
ਹਰੇਕ ਇਸ ਵਿਚ ਡੁਬਦਾ ਜਾਏ, ਗੋਤੇ ਖਾਂਦਾ ਗਾਂਦਾ ਜਾਏ ।
ਸਿੱਖੀ ਕੰਢੇ ਵਾਜਾਂ ਮਾਰੇ, ਕਿਉਂ ਡੁਬਦੇ ਸਾਰੇ ਦੇ ਸਾਰੇ ?
ਇਹ ਤਬਾਹੀ ਰੋਕਣ ਦੇ ਲਈ, ਇਸ ਪਰਲੋ ਨੂੰ ਡੱਕਣ ਦੇ ਲਈ ।
ਸੱਦੋ, ਫੂਲਾ ਸਿੰਘ ਨੂੰ ਆਵੇ, ਸੱਦੋ, ਸ਼ਾਮ ਸਿੰਘ ਨੂੰ ਆਵੇ ।
ਅੱਜ ਸਾਡਾ ਹਰ ਕਰਮ ਵਿਖਾਵਾ, ਅੱਜ ਸਾਡਾ ਹਰ ਧਰਮ ਵਿਖਾਵਾ ।
ਅੱਜ ਹਾਂ ਫੁਲ ਕਾਗਜ਼ੀ ਬਣ ਗਏ, ਜਿਨ੍ਹਾਂ ਅੰਦਰ ਖੁਸ਼ਬੋ ਈ ਹੈ ਨਹੀਂ ।
ਟਿਮਟਿਮਾਂਦੇ ਦੀਵੇ ਬਣ ਗਏ, ਜਿਨ੍ਹਾਂ ਅੰਦਰ ਲੋਅ ਈ ਹੈ ਨਹੀਂ ।
ਜਪੁ ਜੀ ਸਾਹਿਬ ਦੀ ਥਾਂ ਦੇ ਉੱਤੇ, ਅੱਜ ਰਫ਼ੀ ਦੇ ਬੋਲ ਪਿਆਰੇ ।

ਗੁਰਬਾਣੀ ਦੇ ਕੀਰਤਨ ਨਾਲੋਂ, ਫਿਲਮੀ ਗੀਤ ਸੁਰੀਲੇ ਲਗਦੇ ।
ਗੁਰਦੁਆਰੇ ਨਾਲੋਂ ਵਧ ਹੈ, ਅੱਜ ਕਲੱਬ ਵਿਚ ਭੀੜ ਹੈ ਜੁੜਦੀ ।
ਖੰਡ ਦੇ ਡੀਪੂ ਨਾਲੋਂ ਵਧ ਕੇ, ਠੇਕੇ ਉਤੇ ਭੀੜ ਖੜ੍ਹੀ ਹੈ ।
ਵਿਸਕੀ ! ਵਿਸਕੀ !! ਵਿਸਕੀ !!! ਵਿਸਕੀ !!!
ਵਿਸਕੀ ਸਾਡੀ ਗੁੜਤੀ ਬਣ ਗਈ ।
ਵਿਸਕੀ, ਸਿੰਘ ਮੁਕਾਣ ਲਗੇ ਨੇ ? ਕਿ ਵਿਸਕੀ, ਸਿੰਘ ਮੁਕਾਣ ਲਗੀ ਹੈ ?
ਹੋ ਕੇ ਹਰ ਰਣਜੀਤ ਸਿੰਘ ਬਾਗੀ, ਮੋਰਾਂ* ਪਿਛੇ ਦੌੜ ਰਿਹਾ ਹੈ ।
ਕੌਣ ਅਸਾਡੀਆਂ ਮੁਸ਼ਕਾਂ ਬੰਨ੍ਹੇ, ਕੌਣ ਅਸਾਂ ਨੂੰ ਕੋਰੜੇ ਲਾਵੇ ?
ਸੱਦੋ, ਫੂਲਾ ਸਿੰਘ ਨੂੰ ਆਵੇ, ਸੱਦੋ, ਸ਼ਾਮ ਸਿੰਘ ਨੂੰ ਆਵੇ ।

ਅੱਜ ਸਾਡੇ ਵਿਚ ਹਉਮੈਂ ਬੋਲੇ, ਅਜ ਸਾਡਾ ਹਰ ਸੁਆਸ ਥਿੜਕਦੈ ।
ਅੱਜ ਅਰਦਾਸ ਤਾਂ ਕਰ ਲੈਂਦੇ ਹਾਂ, ਪਰ ਉਸ ਵਿਚ ਵਿਸ਼ਵਾਸ ਥਿੜਕਦੈ ।
ਹਰ ਕਦਮ ਤੇ ਅਟਕ ਖੜ੍ਹਾ ਹੈ, ਹਰੇਕ ਪੈਰ ਤੇ ਰੋਕ ਲਗੀ ਹੈ,
ਕੌਣ ਅਟਕ ਦੀਆਂ ਅਟਕਾਂ ਭੰਨੇ, ਕਦਮ ਕਦਮ ਦੀਆਂ ਰੋਕਾਂ ਤੋੜੇ ।
ਕੌਣ ਆਪਣੀ ਭੁੱਲ ਨੂੰ ਮੰਨੇ, ਗੁਰੂ ਸੰਗਤ ਦੇ ਝਾੜੇ ਜੋੜੇ ।
ਟਹਿਕੇ ਮੁੜ ਗੁਰਸਿੱਖੀ ਜੀਵਨ, ਮਹਿਕੇ ਮੁੜ ਗੁਰਸਿੱਖੀ ਜੀਵਨ ।
ਸਿੱਖ ਬਣ ਕੇ ਅਸੀਂ ਜੀਣਾ ਸਿੱਖੀਏ, ਸਿੱਖ ਬਣ ਕੇ ਅਸੀਂ ਮਰਨਾ ਸਿੱਖੀਏ ।
ਸੱਦੋ, ਫੂਲਾ ਸਿੰਘ ਨੂੰ ਆਵੇ, ਸੱਦੋ, ਸ਼ਾਮ ਸਿੰਘ ਨੂੰ ਆਵੇ ।

---

* ਇਕ ਨਾਚੀ ਦਾ ਨਾਮ



# ਪੁਰਾਤਨ ਸਿੱਖੀ ਤੇ ਮੌਜੂਦਾ ਸਿੱਖੀ

*ਗਿਆਨੀ ਉਧਮ ਸਿੰਘ*

ਵੇਲਾ ਜੋ ਬੀਤ ਗਿਆ, ਉਹ ਕੇਡਾ ਚੰਗਾ ਸੀ,
ਪਾਪਾਂ ਕੁਕਰਮਾਂ ਤੋਂ, ਹਰ ਸਿੱਖ ਨੂੰ ਸੰਗਾ ਸੀ ।
ਭਾਵੇਂ ਉਹ ਸੂਰਬੀਰ, ਜੰਗਲਾਂ ਵਿਚ ਰਹਿੰਦੇ ਸਨ।
ਪਰ ਹਰ ਦਮ ਗੁਰਮਤਿ ਨੂੰ ਉਹ ਆਦਰ ਦੇਂਦੇ ਸਨ ।
ਚੌਧਰ ਦੀ ਭੁੱਖ ਨਹੀਂ ਸੀ, ਗੁਰੂ ਦੇ ਲਾਲਾਂ ਵਿਚ,
ਸਿੱਖੀ ਦਾ ਜਜ਼ਬਾ ਸੀ, ਸਭ ਬੁੱਢੇ ਬਾਲਾਂ ਵਿਚ,
ਸਿੱਖ ਧਰਮ ਨਿਸ਼ਾਨਾ ਸੀ, ਗੁਰਸਿੱਖ ਜਵਾਨਾਂ ਦਾ,
ਸੇਵਾ ਹੀ ਮੇਵਾ ਸੀ, ਸੰਤਾਂ ਗੁਣਵਾਨਾਂ ਦਾ ।
ਨਾ ਕਰਦਾ ਮਾਣ ਕੋਈ, ਨਾ ਧੜਾ ਬਣਾਂਦਾ ਸੀ ।
ਗੁਰਮਤਿ ਅਸੂਲਾਂ ਨੂੰ ਹਰ ਸਿੱਖ ਅਪਣਾਂਦਾ ਸੀ,
ਜੇ ਕੌਮ ਤੇ ਧਰਮ ਉਤੇ, ਕੋਈ ਆਫ਼ਤ ਆਉਂਦੀ ਸੀ,
ਤਾਂ ਉਹਨਾਂ ਸੂਰਿਆਂ ਦੀ, ਛਾਤੀ ਤਣ ਜਾਂਦੀ ਸੀ ।
ਉਹ ਧਰਮ ਦੀ ਆਨ ਲਈ, ਬੰਦ ਬੰਦ ਕਟਾਉਂਦੇ ਸਨ,
ਉਬਲਦੀਆਂ ਦੇਗਾਂ ਵਿਚ, ਸਮਾਧੀਆਂ ਲਾਉਂਦੇ ਸਨ ।
ਆਰੇ ਦੇ ਨਾਲ ਕੋਈ, ਜੁੱਸਾ ਚਿਰਵਾਉਂਦਾ ਸੀ,
ਕੇਸਾਂ ਦੇ ਬਦਲੇ ਕੋਈ, ਖੋਪਰ ਉਤਰਾਂਦਾ ਸੀ ।
ਸੂਲਾਂ ਤੇ ਚਰਖੜੀਆਂ, ਉਨ੍ਹਾਂ ਦਾ ਆਸਨ ਸੀ,
ਛਿਲ ਪੱਤੇ ਬਿਰਛਾਂ ਦੇ, ਉਹਨਾਂ ਲਈ ਰਾਸ਼ਨ ਸੀ ।
ਜੰਗਲ ਦੇ ਕੰਡਿਆਂ ਨੂੰ, ਉਹ ਸੇਜਾ ਕਹਿੰਦੇ ਸਨ,
ਅਤੇ ਹਰ ਦਮ ਗੁਰਬਾਣੀ, ਉਹ ਪੜ੍ਹਦੇ ਰਹਿੰਦੇ ਸਨ ।
ਅੰਮ੍ਰਿਤ ਦੇ ਪਿਆਸੇ ਸਨ, ਤੇ ਰਹਿਤਾਂ ਰਖਦੇ ਸਨ,
ਜੋ ਕੁਝ ਮਿਲ ਜਾਂਦਾ ਸੀ, ਉਹ ਵੰਡ ਕੇ ਛਕਦੇ ਸਨ ।
ਜਾਗੀਰ-ਨਵਾਬੀ ਨੂੰ ਤਾਂ ਉਹ ਠੁਕਰਾਂਦੇ ਸਨ,
ਪਰ ਝਾੜੂ ਪੱਖੇ ਦੀ, ਉਹ ਸੇਵ ਕਮਾਂਦੇ ਸਨ ।

ਉਹਨਾਂ ਨੇ ਸਿੱਖੀ ਦੇ, ਸ਼ੁਭ ਪੂਰਨੇ ਪਾਏ ਸਨ,
ਸਿਰ ਰੱਖ ਕੇ ਤਲੀਆਂ ਤੇ, ਖੰਡੇ ਖੜਕਾਏ ਸਨ ।

ਨਹੀਂ ਦਬਕਾ ਮੰਨਿਆਂ ਸੀ, ਕਿਸੇ ਭੇਖੀ ਭੱਖੜ ਦਾ,
ਵੱਢਿਆ ਸਿਰ ਉਹਨਾਂ ਨੇ, ਸੀ ਮੱਸੇ ਰੰਘੜ ਦਾ ।

ਗੁਰਧਾਮਾਂ ਦੀ ਰਖਿਆ ਲਈ, ਉਹ ਤੱਤਪਰ ਰਹਿੰਦੇ ਸਨ,
ਪੂਜਾ ਦੇ ਪੈਸੇ ਨੂੰ, ਉਹ ਬਿਖਿਆ ਕਹਿੰਦੇ ਸਨ ।

ਤਦੇ ਤੇ ਉਹਨਾਂ ਵਿਚ ਪੂਰਨ ਗੁਰਸਿੱਖੀ ਸੀ,
ਜੋ ਨਿਕੀ ਵਾਲਾਂ ਤੋਂ, ਖੰਡੇ ਤੋਂ ਤਿੱਖੀ ਸੀ ।

**ਅੱਜ ਦੀ ਹਾਲਤ :**

ਅੱਜ ਹਾਲਤ ਕੀ ਹੋ ਗਈ, ਤੱਕ ਰੋਣਾ ਆਉਂਦਾ ਏ,
ਕੀ ਭਾਣਾ ਵਰਤ ਗਿਆ, ਹਲੂਣਾ ਆਉਂਦਾ ਏ ।

ਪੂਜਾ ਦੇ ਪੈਸੇ ਨੇ, ਅੱਜ ਹਲ-ਚਲ ਪਾ ਦਿੱਤੀ,
ਤੇ ਭੇਖੀ ਲੋਕਾਂ ਨੇ, ਹੈ ਲੁੱਟ ਮਚਾ ਦਿੱਤੀ ।

ਨਾ ਰਹਿ ਗਿਆ ਧਰਮ ਕੋਈ, ਨ ਸ਼ਰਮ ਹਯਾ ਰਹਿ ਗਈ,
ਇਹਨਾਂ ਨੂੰ ਸੋਧਣ ਲਈ ਨ ਕੋਈ ਦੁਆ ਰਹਿ ਗਈ ।

ਆਪਣਾ ਹੀ ਸੁਆਰਥ ਅੱਜ, ਸਭ ਦਾ ਨਿਸ਼ਾਨਾ ਏ,
ਵੇਖੋ ਰੰਗ ਦਾਤੇ ਦੇ, ਕੀ ਵਰਤਿਆ ਭਾਣਾ ਏ ।

ਗੁਰਮੁਖ ਗੁਰਸਿੱਖ ਸੂਰਾ, ਵਿਰਲਾ ਕੋਈ ਲਭਦਾ ਏ,
ਜਿਸ ਵਿਚ ਗੁਰਸਿੱਖੀ ਦਾ, ਅਜ ਦੀਪਕ ਜਗਦਾ ਏ ।

ਨੇਮੀ ਜੋ ਬਾਣੀ ਦਾ, ਨਿਤਨੇਮ ਨਿਭਾਂਦਾ ਏ,
ਸਿਮਰਨ ਅਭਿਆਸ ਬਿਨਾਂ ਨਾ ਪੀਂਦਾ ਖਾਂਦਾ ਏ ।

ਬਹੁਤਿਆਂ ਦੀ ਹਾਲਤ ਅੱਜ, ਹੋ ਡਾਵਾਂ ਡੋਲ ਗਈ,
ਮਾਇਆ ਹੈ ਉਹਨਾਂ ਨੂੰ, ਮਿੱਟੀ ਵਿਚ ਰੋਲ ਗਈ ।

ਇਹ ਆਪਣੀ ਕਰਨੀ ਤੇ, ਆਪੇ ਪਛਤਾਵਣਗੇ,
ਕੀ ਕਹਿਣਾ ਇਹਨਾਂ ਨੂੰ, ਇਹ ਕੀਤਾ ਪਾਵਣਗੇ ।

ਸਿਦਕੀ ਗੁਰਸਿੱਖਾਂ ਨੂੰ, ਘਬਰਾਉਣ ਦੀ ਲੋੜ ਨਹੀਂ,
ਸੁਆਰਥ ਤੇ ਸਿੱਖੀ ਦਾ, ਕਦੇ ਬਣਿਆ ਜੋੜ ਨਹੀਂ ।



# ਕਿੱਧਰ ਗਈ ਸਰਦਾਰਾ ਉਹ ਸ਼ਾਨ ਤੇਰੀ?

ਸ: ਮਹਿੰਦਰ ਸਿੰਘ 'ਪ੍ਰੇਮ'

ਸਿੰਘਾ ! ਲਗ ਗਏ ਨੇ ਲੱਖਾਂ ਰੋਗ ਤੈਨੂੰ,
ਗੱਲ ਕੀਤੀ ਨਾ ਜਾਏ ਬਿਆਨ ਤੇਰੀ ।
ਪੀਣ ਬੀੜੀਆਂ, ਕੇਸ ਕਟੌਣ ਬਹੁਤੇ,
ਬੋਤਲ ਸ਼ਰਾਬ ਦੀ ਵਿਚ ਹੈ ਜਾਨ ਤੇਰੀ ।
ਬਿਨਾਂ ਸਿਰਾਂ ਤੋਂ ਤੂੰ ਸੀ ਲੜਨ ਵਾਲਾ,
ਹੁੰਦੇ ਸਿਰ ਕਿਉਂ ਝੁਕੀ ਕਮਾਨ ਤੇਰੀ ?
ਕੇਸਾਂ ਬਦਲੇ ਖੋਪਰ ਲਹਾਉਣ ਵਾਲੇ,
ਕਿਧਰ ਗਈ ਅੱਜ ਅਣਖ ਤੇ ਆਨ ਤੇਰੀ?
ਉਦੋਂ ਗੁਰੂ ਵੀ ਤੇਰੀ ਸੀ ਮਦਦ ਕਰਦਾ,
ਜਦੋਂ ਸਿੱਖੀ ਸੀ ਅਮਨ ਅਮਾਨ ਤੇਰੀ ।
ਕਦੀ ਸੋਚ ਵਿਚਾਰ ਕੇ ਵੇਖਿਆ ਈ,
ਕਿਧਰ ਗਈ ਸਰਦਾਰਾ ਉਹ ਸ਼ਾਨ ਤੇਰੀ?
'ਅੰਮ੍ਰਿਤ' ਤਿਆਗਿਆ, 'ਬੀਰਤਾ' ਗਈ ਤਿਆਗੀ,
ਤੇਰੇ ਮੋਢਿਆਂ ਵਿਚ ਅੱਜ ਉਹ ਬਲ ਹੀ ਨਹੀਂ ।
'ਬਾਣੀ' ਤਿਆਗ ਦਿੱਤੀ, ਸੰਗਤ ਛੱਡ ਦਿੱਤੀ,
ਸੇਵਾ ਨਿਮ੍ਰਤਾ ਦਾ ਰਿਹਾ ਵਲ ਹੀ ਨਹੀਂ ।
'ਝਟਕਾ' ਛੱਡ, ਤੂੰ ਹੋਰ ਦਾ ਹੋਰ ਖਾਵੇਂ,
ਤੇਰੇ ਵਾਸਤੇ ਇਹ ਕੋਈ ਗੱਲ ਹੀ ਨਹੀਂ ।
ਜਿਸ ਨੇ ਆਪਣੇ ਗੁਰੂ ਨੂੰ ਪਿੱਠ ਦਿੱਤੀ,
ਸਮਝੋ ਅੱਜ ਵੀ ਨਹੀਂ ਤੇ ਕੱਲ੍ਹ ਵੀ ਨਹੀਂ ।
ਤੂੰ ਸੈਂ ਗੁਰੂ ਦਾ, ਗੁਰੂ ਸੀ ਨਾਲ ਤੇਰੇ,
ਉਹਦਾ ਬਿਰਦ ਸੀ ਰਖਣੀ ਆਨ ਤੇਰੀ,
ਜਰਾ ਅੱਜ ਤੂੰ ਮਨ ਤੋਂ ਪੁੱਛ ਤਾਂ ਸਹੀ,

ਕਿਧਰ ਗਈ ਸਰਦਾਰਾ ਉਹ ਸ਼ਾਨ ਤੇਰੀ?
ਕੀ ਸਾਏਂ ਤੇ ਕੀ ਹੋ ਗਿਉਂ ਸਿੰਘਾ,
ਹੁਣ ਹੁੰਦੀ ਨਹੀਂ ਮੈਥੋਂ ਸਿਞਾਨ ਤੇਰੀ ।
ਨਾ ਉਹ ਧਰਮ, ਨਾ ਧੀਰਜ ਪ੍ਰੇਮ ਸ਼ਰਧਾ,
ਨਾ ਉਹ ਸੂਰਤ, ਨਾ ਸੀਰਤ, ਨਾ ਜਾਨ ਤੇਰੀ ।
ਨਾ ਉਹ ਸੀਲ ਸੰਜਮ, ਨਾ ਉਹ ਸਹਿਨ-ਸ਼ਕਤੀ,
ਨਾ ਉਹ ਕਹਿਰ ਦੀ ਭਰੀ ਕਿਰਪਾਨ ਤੇਰੀ ।
ਨਾ ਉਹ ਪੰਥ ਪਿਆਰ, ਨਾ ਉਹ ਭਾਈਬੰਦੀ,
ਨਾ ਉਹ ਸੰਤ ਸਿਪਾਹੀਆਂ ਦੀ ਬਾਣ ਤੇਰੀ ।
ਨਾ ਉਹ ਰਾਜ, ਨਾ ਸਾਜ, ਨਾ ਜਥੇਬੰਦੀ,
ਨਾ ਉਹ ਸਿਦਕ, ਨਾ ਅਣਖ, ਨਾ ਆਣ ਤੇਰੀ ।
ਤੈਨੂੰ ਤੇਰਾ ਇਤਿਹਾਸ ਅੱਜ ਪੁਛਦਾ ਏ,
ਕਿਧਰ ਗਈ ਸਰਦਾਰਾ ਉਹ ਸ਼ਾਨ ਤੇਰੀ?
ਪਹਿਰ ਰਾਤ ਰਹਿੰਦੀ, ਉਠ ਇਸ਼ਨਾਨ ਕਰਨਾ,
ਰੁਚੀ ਨਾਮ ਵਲ ਰਹੀ ਪ੍ਰਧਾਨ ਤੇਰੀ ।
ਨਾਮ ਜਪਣਾ, ਆਪੋ ਵਿਚ ਵੰਡ ਛਕਣਾ,
ਕਰਨੀ ਧਰਮ ਦੀ ਕਿਰਤ, ਸੀ ਬਾਣ ਤੇਰੀ ।
ਗੁਰਦੁਆਰੇ ਚਲ, ਕਰਨਾ ਸਤਸੰਗ ਕੀਰਤਨ,
ਰੀਤੀ ਮੁਢ ਤੋਂ ਰਹੀ ਈਮਾਨ ਤੇਰੀ ।
ਜੀਣਾ ਧਰਮ ਲਈ, ਮਰਨਾ ਮਜ਼ਲੂਮ ਖਾਤਰ,
ਨੀਤੀ ਰਹੀ ਇਹ ਸਦਾ ਪਰਵਾਨ ਤੇਰੀ ।
ਤੇਰੀ ਸਭ ਚੰਗਿਆਈ ਦਾ ਰਾਜ਼ 'ਸਿੱਖੀ',
ਮੁੜ ਆ ! ਇਹੋ ਹੀ ਅਣਖ ਤੇ ਆਨ ਤੇਰੀ ।
ਸਿੰਘਾ ! ਮੁੜ ਨਾ ਪੁਛੇਗਾ ਕੋਈ ਤੈਥੋਂ,
ਕਿਧਰ ਗਈ ਸਰਦਾਰਾ ਉਹ ਸ਼ਾਨ ਤੇਰੀ ।



# ਸਿੰਘਾ ਯਾਦ ਕਰ ਜ਼ਰਾ ਇਤਿਹਾਸ ਆਪਣਾ

*ਸ: ਇੰਦਰਜੀਤ ਸਿੰਘ 'ਫੁੱਲ', ਦਿੱਲੀ*

ਸਿੰਘਾ ਯਾਦ ਕਰ ਜ਼ਰਾ ਇਤਿਹਾਸ ਆਪਣਾ,

ਤੈਨੂੰ ਸਤਿਗੁਰਾਂ ਕਿੰਨਾ ਸੀ ਮਾਣ ਦਿੱਤਾ ।

ਲੱਖਾਂ ਸਿੰਘ ਸਨ ਸ਼ੇਰ ਕੁਰਬਾਨ ਹੋ ਗਏ,

ਸਿੱਖੀ ਸਿਦਕ ਨਾ ਉਨ੍ਹਾਂ ਨੇ ਜਾਣ ਦਿੱਤਾ ।

ਤਾਰੂ ਸਿੰਘ ਨੇ ਖੋਪੜੀ ਉਤਰਵਾਈ,

ਹੱਥ ਕੇਸਾਂ ਨੂੰ ਉਸ ਨਹੀਂ ਲਾਣ ਦਿੱਤਾ ।

ਜੀਉਂਦੇ ਸਾੜੇ ਗਏ, ਅੱਗ ਦੇ ਵਿਚ ਕਈ,

ਬੰਦ ਬੰਦ ਕਈਆਂ, ਕੱਟ ਜਾਣ ਦਿੱਤਾ ।

ਸਹੀਆਂ ਸਿੰਘਾਂ ਨੇ, ਸਿਰਾਂ ਤੇ ਆਰੀਆਂ ਨੇ,

ਮੋਛਾ ਪੰਥ ਦਾ, ਕਿਸੇ ਨਹੀਂ ਪਾਣ ਦਿੱਤਾ ।

ਸਿੰਘਾ ਯਾਦ ਕਰ ਜ਼ਰਾ ਇਤਿਹਾਸ ਆਪਣਾ,

ਤੈਨੂੰ ਸਤਿਗੁਰਾਂ ਕਿੰਨਾ ਸੀ ਮਾਣ ਦਿੱਤਾ ।



# ਚੰਗਾ ਬਈ ਤੂੰ ਸਿੰਘ ਏਂ ! ਤੇ ਚੰਗਾ ਸਰਦਾਰ ਏਂ !

*ਸ: ਦਾਨ ਸਿੰਘ 'ਕੋਮਲ', ਪੱਟੀ*

ਬੜੀ ਦੇਰ ਨਾਲ ਰਾਤੀਂ, ਘਰ ਨੂੰ ਤੂੰ ਆਉਨਾ ਏਂ,

ਵੇਲਾ ਤੂੰ ਰਹਰਾਸਿ ਦਾ, ਤੇ ਬਾਹਰ ਹੀ ਲੰਘਾਉਨਾ ਏਂ ।

ਘਰ ਆ ਕੇ ਦਸਤਾਰ ਨੂੰ, ਤੂੰ ਟੋਪੀ ਵਾਂਗ ਲਾਹੁੰਨਾ ਏਂ ।

ਬੱਧੀ ਹੀ ਬੱਧਾਈ ਫਿਰ ਕਿੱਲੀ ਤੇ ਟੰਗਾਉਨਾ ਏਂ ।

ਬੜੀ ਸ਼ਾਨ ਨਾਲ ਫਿਰ, ਨੰਗੇ ਸਿਰ ਖਾਏਂ ਪੀਏਂ,

ਨਿਕੀ ਦਸਤਾਰ ਨੂੰ ਵੀ ਸਮਝਦਾ ਤੂੰ ਭਾਰ ਏਂ ।

ਚੰਗਾ ਬਈ ਤੂੰ ਸਿੰਘ ਏਂ, ਤੇ ਚੰਗਾ ਸਰਦਾਰ ਏਂ!

ਐਨਾ ਬਹੁਤਾ ਖਾ ਪੀ ਕੇ, ਥੱਕ ਕੇ ਤੂੰ ਪੈਨਾ ਏਂ ।

ਖੁਲ੍ਹ ਜਾਂਦੇ ਕੇਸ ਤੇਰੇ, ਬੇਹੋਸ਼ ਹੁੰਦਾ ਜਾਨਾਂ ਏਂ ।

ਸਾਰੀ ਰਾਤ ਭੈੜੇ ਭੈੜੇ ਸੁਪਨੇ ਤੂੰ ਲੈਨਾਂ ਏ ।

ਊਠ ਘੋੜੇ ਮਗਰ ਤੇਰੇ, ਨਸਦਾ ਤੂੰ ਰਹਿਨਾ ਏਂ ।

ਅੰਮ੍ਰਿਤ ਦਾ ਵੇਲਾ, ਸਮਾਂ ਕੀਮਤੀ ਜੋ ਬੰਦਗੀ ਦਾ,

ਮਾਰ ਕੇ ਘੁਰਾੜੇ, ਲੈਂਦਾ ਐਵੇਂ ਤੂੰ ਗੁਜਾਰ ਏਂ ।

ਚੰਗਾ ਬਈ ਤੂੰ ਸਿੰਘ ਏਂ, ਤੇ ਚੰਗਾ ਸਰਦਾਰ ਏਂ!

ਅੱਠ ਵਜੇ ਸੁਤਾ ਉਠੇਂ, ਪਹਿਲੋਂ ਚਾਹ ਚਾਹੁੰਨਾਂ ਏਂ ।

ਚਾਹ ਪੀ ਬੀਮਾਰਾਂ ਵਾਂਗੂ, ਹੋਸ਼ ਵਿਚ ਆਉਨਾ ਏਂ ।

ਕੰਘਾ ਡਿੱਗਾ ਲਭ ਕੇ, ਤੂੰ ਕੇਸਾਂ 'ਚ ਅੜਾਉਨਾ ਏਂ ।

ਪਾਠ ਗੁਰਬਾਣੀ ਦੀ ਥਾਂ, ਰੇਡੀਉ ਵਜਾਉਨਾ ਏਂ ।

ਰਾਤ ਵਾਲੀ ਬੱਧੀ ਪੱਗ ਸਿਰ ਉਤੇ ਰਖ ਕੇ ਤੂੰ,

ਗੁਟਕੇ ਦੀ ਥਾਂ, ਫੜ ਲੈਂਦਾ ਅਖ਼ਬਾਰ ਏਂ ।

ਚੰਗਾ ਬਈ ਤੂੰ ਸਿੰਘ ਏਂ, ਤੇ ਚੰਗਾ ਸਰਦਾਰ ਏਂ!

ਨਾ ਤੂੰ ਬਾਣੀ ਪੜ੍ਹਦਾ ਏਂ, ਨਾ ਤੂੰ ਪਾਠ ਕਰਦਾ ਏਂ ।

ਫ਼ਿਲਮਾਂ ਦਿਆਂ ਗੀਤਾਂ ਉਤੇ ਨਿਤ ਪਿਆ ਮਰਦਾ ਏਂ ।

ਸਿੱਖੀ ਦਾ ਮਜਾਕ ਉਡੇ ਹੱਸ ਕੇ ਤੂੰ ਜਰਦਾ ਏਂ ।

ਨਾ ਤੂੰ ਰਹਿਉਂ ਆਪਣਾ, ਤੇ ਨਾ ਹੀ ਗੁਰੂ ਘਰ ਦਾ ਏਂ ।

ਪੁਲਸ ਚੌਂਕੀ ਵਾਂਗ ਗੁਰਦੁਆਰਿਉਂ ਤੂੰ ਨਸਦਾ ਏਂ,

ਸਿਨਮੇ ਲਈ ਝਟ ਪਟ, ਤਿਆਰ ਬਰ ਤਿਆਰ ਏਂ ।

ਚੰਗਾ ਬਈ ਤੂੰ ਸਿੰਘ ਏਂ, ਤੇ ਚੰਗਾ ਸਰਦਾਰ ਏਂ!

ਘਟ ਵਧ ਕਰੇਂ, ਦਸਾਂ ਨਹੁੰਆਂ ਦੀ ਕਮਾਈ ਤੂੰ ।

ਬਿਨਾਂ ਕੁਰਬਾਨੀ, ਚਾਹਵੇਂ ਫੋਕੀ ਵਡਿਆਈ ਤੂੰ ।

ਹਰ ਥਾਂ ਤੇ ਲੀਡਰੀ ਦੀ, ਫੂਕ ਹੀ ਵਧਾਈ ਤੂੰ ।

ਧੜੇ ਕੀਤੇ ਖੜ੍ਹੇ, ਅਤੇ ਪਾਈ ਏ ਲੜਾਈ ਤੂੰ ।

ਕੇਸ ਦਾੜ੍ਹੀ ਪੱਗ ਵਲੋਂ, 'ਕੋਮਲ' ਤੂੰ ਸਿੱਖ ਦਿਸੇਂ,

ਪਰ ਸਿੱਖੀ ਰਹਿਤ ਵਲੋਂ, ਪਰਲੋ ਦੀ ਮਾਰ ਏਂ ।

ਚੰਗਾ ਬਈ ਤੂੰ ਸਿੰਘ ਏਂ, ਤੇ ਚੰਗਾ ਸਰਦਾਰ ਏਂ!



# ਕਿਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ?

*ਸ: ਨਿਰਵੈਰ ਸਿੰਘ 'ਅਰਸ਼ੀ'*

ਕਲਗੀਆਂ ਵਾਲੇ ਦੇ, ਓ ਸੂਰਬੀਰ ਸਿੰਘਾ ।
ਕਿਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ ?
ਪੰਜ ਕੱਕੇ ਛੱਡ, ਪੰਜ ਹੋਰ ਕੱਕੇ ਧਾਰੇ ਨੇ ।
ਕੂੜ ਤੈਨੂੰ ਪਿਆਰਾ, ਕਾਮ-ਕ੍ਰੋਧ ਤੈਨੂੰ ਪਿਆਰੇ ਨੇ ।
ਕੁਰਸੀ ਕੜਾਹ ਦੇ ਲਈ, ਕਰਦਾ ਏਂ ਦੰਗਾ ।
ਕਿੱਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ ?

ਭੁੱਲਿਆ ਏਂ ਨਿਤਨੇਮ, ਜਪੁ ਜੀ ਦੀ ਬਾਣੀ ਨੂੰ ।
ਸੁਣਦਾ ਏਂ ਰਾਤ ਦਿਨ, ਬੀਬੀ ਲਤਾ ਰਾਣੀ ਨੂੰ ।
ਸਿਨਮੇ ਕਲੱਬ ਜਾਣੋ, ਕਰਦਾ ਨਹੀਂ ਸੰਗਾ ।
ਕਿੱਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ ?

ਬਾਣਾ ਏ ਸਫੈਦ, ਪਰ ਦਿਲ ਤੇਰਾ ਸਾਫ ਨਹੀਂ ।
ਪਾਪ ਜੋ ਕਮਾਵੇਂ ਲੁਕ, ਹੋਣੇ ਕਦੀ ਮਾਫ਼ ਨਹੀਂ ।
ਪਗੜੀ ਦੇ ਪੇਚਾਂ ਵਿਚ, ਪਾਪ ਦੀ ਏ ਗੰਗਾ ।
ਕਿੱਥੇ ਕਿਰਪਾਨ, ਕੱਛ, ਕੇਸ, ਕੜਾ ਕੰਘਾ ?

ਸਿਰ ਕਟ ਜਾਂਦੇ, ਨਹੀਂ ਸੀ ਕਿਸੇ ਅਗੇ ਝੁਕਦੇ ।
ਉਹੀ ਸਿਰ ਵੇਖੇ ਅੱਜ, ਨਾਈ ਅਗੇ ਝੁਕਦੇ ।
ਚੱਪਣੀ 'ਚ ਨੱਕ ਡੋਬ, ਮਰ ਜਾਣਾ ਚੰਗਾ ।
ਕਿੱਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ ?

ਦੂਜਿਆਂ ਨੂੰ ਸਿਖਿਆ, ਤੇ ਆਪ ਨਹੀਉਂ ਧਾਰਦਾ ।
ਹੋਏਗਾ ਹਿਸਾਬ ਤੇਰੇ, ਏਸ ਕਾਰੋਬਾਰ ਦਾ ।
ਦਰਗਾਹੇ ਜਾ ਕੇ 'ਅਰਸ਼ੀ' ਪਾਜ ਹੋਊ ਨੰਗਾ ।
ਕਿਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ ?
ਕਲਗੀਆਂ ਵਾਲੇ ਦੇ ਓ ਸੂਰਬੀਰ ਸਿੰਘਾ ।
ਕਿੱਥੇ ਕਿਰਪਾਨ, ਕੱਛ, ਕੇਸ, ਕੜਾ, ਕੰਘਾ ?



# ਖ਼ਾਲਸਾ ਪੰਥ ਨੂੰ

*ਗਿ: ਰਣਜੀਤ ਸਿੰਘ 'ਅਰਸ਼ੀ'*

ਐ ਖ਼ਾਲਸਾ ਪੰਥ ਤੱਕ ਹਾਲ ਤੇਰਾ, ਮੇਰੀਆਂ ਅੱਖੀਆਂ ਚੋਂ ਹੰਝੂ ਕਿਰਨ ਲਗ ਪਏ।
ਤੈਨੂੰ ਕਿਸੇ ਦੇ ਆਸਰੇ ਵੇਖ ਜੀਂਦਾ, ਚੜ੍ਹੇ ਹੌਸਲੇ ਵੀ ਸਗੋਂ ਗਿਰਨ ਲਗ ਪਏ।
ਤੇਰੀ ਫੁਟ ਦੀਆਂ ਘੁੰਮਣ ਘੇਰੀਆਂ ਵਿੱਚ, ਮੇਰੇ ਦਿਲ ਦੇ ਵਲਵਲੇ ਘਿਰਨ ਲਗ ਪਏ।
ਪਿਛਾ ਤਕਿਆ ਤਾਂ ਤੇਰੇ ਕਾਰਨਾਮੇ, ਬਣ ਕੇ ਫਿਲਮ ਅੱਖਾਂ ਅਗੇ ਫਿਰਨ ਲੱਗ ਪਏ।
ਪਿਉ ਪੁੱਤ 'ਸ਼ਾਹਬਾਜ਼' 'ਸੁਬੇਗ' ਦੋਵੇਂ, ਜਦੋਂ ਚੜ੍ਹ ਗਏ ਸੀ ਤਖਤੇ-ਦਾਰ ਉਤੇ।
ਦੁਨੀਆਂ ਆਖਿਆ ਇਕ ਜ਼ਬਾਨ ਹੋ ਕੇ, ਤੇਰੇ ਜੇਹਾ ਕੋਈ ਨਹੀਂ ਕੋਈ ਸੰਸਾਰ ਉਤੇ।
ਤੇਰੀ ਸ਼ਾਨ ਲਈ ਚਰਖੜੀ ਤੇ ਲਏ ਝੂਟੇ, ਹੱਸ ਹੱਸ ਕੇ ਤੇਰੇ ਸਿਪਾਹੀਆਂ ਨੇ।
ਜਿਥੇ ਧਰਮ ਤੇ ਅਣਖ ਦੀ ਗੱਲ ਆਈ, ਹਿੱਕਾਂ ਗੋਲੀਆਂ ਦੇ ਅਗੇ ਡਾਹੀਆਂ ਨੇ।
ਤੇਰੀ ਚਮਕਦੀ ਸ਼ਾਨ ਦੇ ਚੰਨ ਉਤੇ, ਜਿਨ੍ਹਾਂ ਜਿਨ੍ਹਾਂ ਵੀ ਅੱਖਾਂ ਲਗਾਈਆਂ ਨੇ।
ਲੋਟ ਪੋਟ ਹੋ ਗਏ ਚਕੋਰ ਵਾਂਗੂ, ਐਪਰ ਅੱਖੀਆਂ ਨਹੀਂ ਭਵਾਈਆਂ ਨੇ।
ਸਿਦਕ ਵੇਖ ਕੇ ਤੇਰੇ ਸਿਦਕੀਆਂ ਦਾ, ਵਹਿੰਦੇ ਵਹਿਣ ਦਰਿਆ ਦੇ ਰੁੱਕਦੇ ਸਨ।
ਤੇਰੇ ਰੋਅਬ ਦੀ ਜੁੱਤੀ ਦੀ ਨੋਕ ਉਤੇ, ਹੈਂਕੜ ਵਾਲਿਆਂ ਦੇ ਸਿਰ ਝੁਕਦੇ ਸਨ।
ਬੰਦ ਬੰਦ ਜਾਂ ਕਿਸੇ ਦੇ ਕੱਟਦੇ ਸੀ, 'ਸਿੱਖੀ ਧੰਨ ਹੈ' ਵੈਰੀ ਵੀ ਕਹਿ ਰਹੇ ਸੀ।
ਹੇਠਾਂ ਤੇਗ ਦੇ ਬੈਠਾ ਹੈ ਕੋਈ ਹਸਦਾ, ਹੰਝੂ ਅੱਖੋਂ ਜਲਾਦ ਦੇ ਵਹਿ ਰਹੇ ਸੀ।
ਆਰਾ ਰੱਖ ਕੇ ਕਿਸੇ ਦੇ ਸੀਸ ਉਤੇ, ਦਰੜ ਦਰੜ ਜਦੋਂ ਚੀਰਨ ਡਹਿ ਰਹੇ ਸੀ।
ਅਗੋਂ ਵੇਖ ਕੇ ਸਿੱਖਾਂ ਦਾ ਸਿਦਕ ਪੱਕਾ, ਦੰਦੇ ਆਰੇ ਦੀ ਧਾਰ ਨੂੰ ਪੈ ਰਹੇ ਸੀ।
ਪਾ ਕੇ ਉਬਲਦੀ ਦੇਗ ਦੇ ਵਿਚ ਕੋਈ, ਅਰਕ ਖਿੱਚਦਾ ਕਿਸੇ ਗੁਲਾਬ ਦਾ ਸੀ।
ਸਦਕੇ ਇਨ੍ਹਾਂ ਹੀ ਬੀਰ ਬਹਾਦਰਾਂ ਦੇ, ਮਾਲਕ ਬਣ ਗਿਆ ਤੂੰ ਪੰਜਾਬ ਦਾ ਸੀ।
ਇਕ ਅੱਖ ਪੰਜਾਬ ਦੀ ਚਮਕਦੀ ਸੀ, ਅਗੋਂ ਅੱਖੀਆਂ ਦੋ ਚੁੰਧਿਆਉਂਦੀਆਂ ਸਨ।
ਆ ਕੇ ਸੱਤ ਸਮੁੰਦਰੋਂ ਪਾਰ ਕੌਮਾਂ, ਤੈਨੂੰ ਸ਼ਰਧਾ ਦੇ ਫੁਲ ਚੜ੍ਹਾਉਂਦੀਆਂ ਸਨ।
ਕਿਸਮਤ ਬਰਕਤਾਂ ਤੇਰੇ ਸੁਆਗਤਾਂ ਨੂੰ, ਦੂਰ ਦੂਰ ਤੋਂ ਭੱਜੀਆਂ ਆਉਂਦੀਆਂ ਸਨ।

ਫ਼ੌਜਾਂ ਤੇਰੀਆਂ ਕਾਲੀਆਂ ਘਟਾਂ ਵਾਂਗੂ,

ਜਿਧਰ ਜਾਂਦੀਆਂ ਸਨ ਫ਼ਤਹਿ ਪਾਉਂਦੀਆਂ ਸਨ।

ਕਿਤੇ ਰੱਬ ਸਬੱਬੀ ਜੇ ਹੋਠ ਜੁੜ ਗਏ, ਫ਼ੌਜਾਂ ਸੰਦਲੇ ਬੰਨ੍ਹ ਖਲੋਂਦੀਆਂ ਸਨ।

ਏਧਰ ਮੌਤ ਨੂੰ ਵਰਦੇ ਸੀ ਵੀਰ ਤੇਰੇ, 'ਪਰੀਆਂ' ਰੰਡੀਆਂ ਕਿਧਰੇ ਹੋਂਦੀਆਂ ਸਨ।

ਗੱਦੀ-ਦਾਰੀ ਦੀ ਨਹੀਂ ਸੀ ਚਾਹ ਤੈਨੂੰ, ਸਿਰ ਦੇਣ ਵਾਲੇ ਸਨ ਸਿਰਦਾਰ ਤੇਰੇ।

ਅਗੇ ਫ਼ੌਜ ਦੇ ਹੋਇ ਕੇ ਮਰਨ ਜਿਹੜੇ, ਓਹੀ ਬਣਦੇ ਸਨ ਸਿਪਾਹ-ਸਾਲਾਰ ਤੇਰੇ।

ਲੋਕੀ ਪੂੰਜੀਆਂ ਦੇ ਨਾਲ ਕਰਨ ਸੌਦੇ, ਸਿਰਾਂ ਨਾਲ ਸੀ ਹੁੰਦੇ ਵਪਾਰ ਤੇਰੇ।

ਥਾਂ ਇੱਟਾਂ ਦੀ ਆਪਣੇ ਸੀਸ ਲਾ ਕੇ, ਗਏ ਸ਼ਾਨ ਦੇ ਮਹਿਲ ਉਸਾਰ ਤੇਰੇ।

ਤੇਰੀ ਬੇੜੀ ਦੇ ਬਣੇ ਮਲਾਹ 'ਤਾਰੂ', ਖੋਪਰੀਆਂ ਰੰਬੀਆਂ ਨਾਲ ਲੁਹਾਣ ਵਾਲੇ।

ਜਥੇਦਾਰ ਉਹ ਤੇਰੇ ਕਹਾਂਵਦੇ ਸੀ, ਹੇਠਾਂ ਇੰਜਣਾਂ ਦੇ ਦਰੜੇ ਜਾਣ ਵਾਲੇ।

ਐਪਰ ਅੱਜ ਬਹੁਤੇ ਜਥੇਦਾਰ ਤੇਰੇ, ਚੌਧਰ ਲਈ ਨੇ ਫੁਟ ਵਧਾਈ ਫਿਰਦੇ।

ਪਤਾ ਨਹੀਂ ਪਰਧਾਨ 'ਪਰ-ਧਾਨ' ਹੁੰਦੈ, ਐਵੇਂ ਲੇਬਲ ਪਰਧਾਨ ਦਾ ਲਾਈ ਫਿਰਦੇ।

ਚੌਧਰ ਆਪਣੀ ਨੂੰ ਕਾਇਮ ਰਖਣੇ ਲਈ, ਭਾਈ ਭਾਈ ਨੂੰ ਅੱਜ ਲੜਾਈ ਫਿਰਦੇ।

ਰਗੜ ਰਗੜ ਕੇ ਗ਼ੈਰਾਂ ਦੇ ਬੂਟ ਉਤੇ, ਮੱਥੇ ਆਪਣੇ ਵੇਖ ਘਸਾਈ ਫਿਰਦੇ।

ਵਡੇ ਯੋਧਿਆਂ ਨੂੰ ਭਾਜੜ ਪਾਉਣ ਵਾਲੇ, ਪਿੱਠਾ ਛੁਟਦਾ ਨਹੀਂ ਘਰ ਦੀ ਫੁੱਟ ਕੋਲੋਂ।

ਕਦੇ 'ਪੰਜਾਂ ਦਰਿਆਵਾਂ' ਦੇ ਸੀ ਮਾਲਕ, ਅੱਜ ਆਜਿਜ਼ ਨੇ ਪਾਣੀ ਦੀ ਘੁਟ ਕੋਲੋਂ।

ਆ, ਅੱਜ ਵੀ ਅੱਖੀਆਂ ਖੋਲ੍ਹ ਪੰਥਾ, ਪਿਛਲਾ ਫੇਰ ਇਤਿਹਾਸ ਦੁਹਰਾ ਦੇਈਏ।

ਅਸੀਂ ਸਿੰਘ ਹਾਂ ਗੱਜ ਕੇ ਇਕ ਵੇਰਾਂ, ਭਾਜੜ ਗਿੱਦੜਾਂ ਦੇ ਤਾਈਂ ਪਾ ਦੇਈਏ।

'ਕੱਠੇ ਕਰਨ ਲਈ ਕੋਈ ਪਤੰਗਿਆਂ ਨੂੰ, ਸਾਂਝ-ਪ੍ਰੀਤ ਦੀ ਸ਼ਮ੍ਹਾਂ ਜਗਾ ਦੇਈਏ।

ਜਥੇਦਾਰੀਆਂ ਵੀ ਫੇਰ ਸਾਂਭ ਲਾਂਗੇ, ਪਹਿਲਾਂ ਗ਼ੈਰ ਦੀ ਛੱਟ ਤਾਂ ਲਾਹ ਦੇਈਏ।

'ਅਰਸ਼ੀ' ਦਾਤੇ ਦੇ ਉੱਚੇ ਸਕੂਲ ਵਿਚੋਂ, ਸਬਕ ਸਾਂਝ ਦਾ, ਪ੍ਰੇਮ ਦਾ ਸਿਖ ਲਈਏ।

ਚੰਦਰੀ ਫੁੱਟ ਨੂੰ ਘਰੋਂ ਹੈ ਬਾਹਰ ਕੱਢਣਾ, ਏਸ ਸਤਰ ਨੂੰ ਦਿਲਾਂ ਤੇ ਲਿਖ ਲਈਏ।



# ਗੁਰਸਿੱਖ ਭੈਣ ਨੂੰ ਹਲੂਣਾ

*ਇਕ ਗੁਰਸਿੱਖ ਭੈਣ ਵਲੋਂ*

ਉਠ ਜਾਗ ਨੀ ਭੈਣੇ ਸੁਤੀਏ, ਬੀਬਾ ਆਪਣੀ ਕੌਮ ਬਚਾਅ ।
ਤੇਰੇ ਆਪਣੇ ਮੰਦੇ ਫੈਸ਼ਨਾਂ, ਦਿੱਤਾ ਕੌਮ ਨੂੰ ਘੱਟੇ ਰੁਲਾਅ ।
ਤੇਰਾ ਧਰਮ ਪਿਤਾ ਦਸਮੇਸ਼ ਹੈ, ਤੇ ਸਾਹਿਬ ਕੌਰ ਹੈ ਮਾਤਾ ।
ਤੇਗ ਬਹਾਦੁਰ ਦੀ ਹੋ ਕੇ ਪੋਤਰੀ, ਕਿਸ ਪਾਸੇ ਰਹੀ ਤੂੰ ਜਾਅ ।
ਲੱਖ ਚੌਰਾਸੀ ਜੂਨ 'ਚ ਮਿਲਿਆ ਜਨਮ ਹੀਰਾ,
ਹੋ ਕੇ ਬੇਮੁਖ ਗੁਰੂ ਤੋਂ, ਰਹੀ ਤੂੰ ਜਨਮ ਗਵਾ ।
ਜੇ ਹੋਵੇ ਇਕ ਬਿਮਾਰੀ ਨੀ, ਲਈਏ ਉਸ ਦਾ ਇਲਾਜ ਕਰਾਅ ।
ਬੇ-ਅਦਬੀ ਕਰੇ ਤੂੰ ਰੋਮਾਂ ਦੀ, ਦਿੱਤਾ ਪਿਤਾ ਦਾ ਹੁਕਮ ਭੁਲਾਅ ।
ਨੌਂ ਨਰਾਤੇ ਕਰਕੇ ਕੰਜਕਾਂ, ਨਾ ਰਖਿਆ ਡਰ ਰੱਬ ਦਾ ।
ਪਈ ਪੂਜੇ ਦੇਵੀ ਦੇਵੀਆਂ, ਤੇ ਕਰਵਾ ਅਹੋਈ ਰਖਾਅ ।
ਬਾਜ ਨਾ ਆਏਂ ਮਨਮਤਾਂ ਤੋਂ, ਮਨਾਵੇਂ ਸੰਤੋਸ਼ੀ ਮਾਤਾ ।
ਮਿਲਗੋਭਾ ਬਣ ਖੁਸ਼ ਹੋਂਵਦੀ, ਭੁੱਲ ਬੈਠੀ ਹੈਂ ਵਿਰਸਾ ।
ਨੀ ਕਰ ਯਾਦ ਕੌਮ ਦੀ ਸ਼ਾਨ ਨੂੰ, ਕਿਵੇਂ ਯੋਧੇ ਗਏ ਚਮਕਾਅ ।
ਏਥੇ ਸੁੱਖਾ ਸਿੰਘ ਮਤਾਬ ਨੇ, ਦਿੱਤਾ ਰੰਘੜ ਤਾਈਂ ਝਟਕਾਅ ।
ਏਥੇ ਮਨੀ ਸਿੰਘ ਸਰਦਾਰ ਨੇ, ਦਿੱਤਾ ਬੰਦ ਬੰਦ ਤਨ ਕਟਾਅ ।
ਏਥੇ ਮਤੀ ਦਾਸ ਬਹਾਦੁਰ ਨੇ, ਜਿਸਮ ਲਿਆ ਦੋ ਫਾੜ ਕਰਾਅ ।
ਬਹਾਦਰੀ ਸੁਣ ਬਹਾਦਰ ਕੌਰ ਦੀ, ਲਲਕਾਰ ਭਾਗੋ ਦਾ,
ਗਲੀਂ ਹਾਰ ਪਵਾਏ ਸਿੰਘਣੀਆਂ, ਬਚਿਆਂ ਦੇ ਟੋਟੇ ਕਰਾਅ ।
ਮਾਤਾ ਸੁੰਦਰੀ ਨੂੰ ਤੂੰ ਯਾਦ ਕਰ, ਪਠਾਣਾਂ ਨੂੰ ਦਿੱਤੇ ਚਨੇ ਚਬਾਅ,
ਕਿਸ ਕਿਸ ਦੀ ਦੱਸਾਂ ਬਹਾਦਰੀ, ਜਿੰਦਗੀ ਭਰ ਨਾ ਦੱਸ ਸਕਾਂ ।

ਜਿਨ੍ਹਾਂ ਸਿੱਖੀ ਲਈ ਜਾਨਾਂ ਵਾਰੀਆਂ, ਓਨ੍ਹਾਂ ਨੂੰ ਦਿੱਤਾ ਈ ਮੂਲ ਭੁਲਾਅ,

ਇਤਿਹਾਸ ਰੰਗਿਆ ਨਾਲ ਖ਼ੂਨ ਦੇ, ਵੈਰੀਆਂ ਅਸਲੀ ਦਿੱਤਾ ਛੁਪਾਅ।

ਕੀਤੀ ਹੋਸ਼ ਨਾ ਸਾਡੇ ਲੀਡਰਾਂ, ਬੈਠੇ ਗੋਲਕ ਤੇ ਚਿਤ ਲਾ,

ਮਹੰਤਪੁਣਾ ਅਪਣਾਅ ਲਿਆ, ਦਿੱਤੇ ਆਪਣੇ ਹੁਕਮ ਚਲਾਅ।

ਅੰਮ੍ਰਿਤ ਦੀਆਂ ਪਾਈਆਂ ਵੰਡੀਆਂ, ਜਥੇ-ਜਥੀਆਂ ਲਈਆਂ ਬਣਾਅ,

ਪੰਥਕ "ਰਹਿਤ ਮਰਯਾਦਾ" ਛਡ ਕੇ, ਕੌਮ ਨੂੰ ਰਹੇ ਕੁਰਾਹੇ ਪਾਅ ।

ਜੇ ਰਿਹਾ ਏਸੇ ਤਰਾਂ ਹੋਂਵਦਾ, ਤੈਨੂੰ ਕਿਸੇ ਨਹੀਂ ਪੁਛਣਾ,

ਉਠ ਹੰਭਲਾ ਮਾਰ ਬਲਬੀਰੀਏ, ਵੈਰੀਆਂ ਤੋਂ ਕੌਮ ਬਚਾਅ ।

ਛਡ ਗੋਰਖ ਧੰਦੇ ਜੱਗ ਦੇ, ਜ਼ਰਾ ਹੋਸ਼ ਵਿੱਚ ਤਾਂ ਆ ।

ਪਹਿਲਾਂ ਪੜ੍ਹ ਲੈ "ਮੁਢਲੇ ਸਿਧਾਂਤ" ਤੂੰ "ਗੁਰ ਇਤਿਹਾਸ ਤੇ ਵਿਰਸਾ",

ਪੰਥ-ਮਰਯਾਦਾ ਪੜ੍ਹ ਲਵੀਂ, ਫਿਰ "ਖ਼ੂਨ ਸ਼ਹੀਦਾਂ ਦਾ" ।

ਟਰੇਨਿੰਗ ਦੇ ਫਿਰ ਬੱਚਿਆਂ ਨੂੰ, ਲੈ ਸਤਿਗੁਰ ਦੇ ਲੜ ਲਾਅ ।

ਕਦੇ ਡੋਲਣ ਨਾ ਉਹ ਸਿੱਖੀ ਤੋਂ, ਸਬਕ ਗੁਰਮਤਿ ਦੇ ਪੜ੍ਹਾਅ ।

ਹੁਣ ਮਨਮਤ ਕੌਮ 'ਚੋਂ ਕੱਢਣੀ, ਤੇ ਗੁਰਮਤਿ ਦੇਣੀ ਚਲਾਅ ।

ਗੁਰਮਤਿ ਕਲਾਸਾਂ ਲਾ ਕੇ ਨੀ, ਗੁਰਮਤਿ ਦਾ ਹੋਕਰਾ ਲਾਅ ।

ਇਹ ਹੋਣਾ ਸਭ ਕੁਝ ਤਦ ਹੀ, ਜੇ ਵਾਰ ਦੇਈਏ ਆਪਾ,

ਦੋ-ਸਾਲਾ ਕਰ ਕੇ ਕੋਰਸ ਨੀ, ਲਈਏ ਸਭ ਨੂੰ ਮਿਸ਼ਨਰੀ ਬਣਾਅ ।

ਬੱਚਾ ਬੱਚਾ ਜਦ ਮਿਸ਼ਨਰੀ ਬਣ ਗਿਆ, ਵੈਰੀ ਭੱਜਣਗੇ ਪਿੱਠ ਵਿਖਾਅ।

ਕਮਰ ਕੱਸ ਕੇ ਜੇ ਤੂੰ ਲਗ ਗਈ, ਲੈਣਾ ਜੋਕਾਂ ਤੋਂ ਪੰਥ ਬਚਾਅ,

ਲੱਕ ਬੰਨ੍ਹ ਕੇ ਲਗ ਜਾ ਹੁਣੇ ਤੋਂ, ਛਕ ਤੇ ਅੰਮ੍ਰਿਤ ਖੰਡੇ ਦਾ ।

ਨਾਲੇ ਵਿਛੜਿਆਂ ਨੂੰ ਜੋੜ ਦੇ, ਦੀਪ 'ਪ੍ਰੀਤ' ਦਾ ਦੇ ਜਲਾਅ ।

ਉਠ ਨਾਹਰਾ ਪੰਥ ਦਾ ਮਾਰ ਕੇ, ਦੇ 'ਸਤਿ ਸ੍ਰੀ ਅਕਾਲ' ਬੁਲਾਅ ।



# ਦ੍ਰਿਸ਼ ਚਿੱਤਰ

*ਸ: ਤੇਗ ਬਹਾਦਰ ਸਿੰਘ 'ਤੇਗ'*

੧ੴ
ਸਤਿ ਨਾਮੁ
ਕਰਤਾ ਪੁਰਖੁ
ਨਿਰਭਉ
ਨਿਰਵੈਰੁ
ਅਕਾਲ ਮੂਰਤਿ
ਅਜੂਨੀ
ਸੈਭੰ
ਗੁਰ ਪ੍ਰਸਾਦਿ ।
... ... ...
ਹੈਂ ।
ਐਸ ਵੇਲੇ
ਇਹ ਆਵਾਜ਼
ਅਜੇ ਤਾਂ ਸਾਰੇ
ਰਾਤ ਦੇ
ਵਜੇ ਨੇ ਦੋ ।
ੳ ! ਮਨਾ
ਕੀ ਤੂੰ ਜਾਗਦਾ ਹੈਂ?
ਜਾਂ ਸੁੱਤਾ ਪਿਆ ਏਂ
ਸੁਪਨੇ 'ਚ ਤਾਂ ਨਹੀਂ
ਸੁਣ ਰਿਹਾ
ਇਹ ਆਵਾਜ਼ ।
ਨਹੀਂ ! ਨਹੀਂ !!
ਮੈਂ ਤਾਂ ਹਾਂ
ਬੈਠਾ ਜਾਗਦਾ ।
ਐਹ ਪਈ
ਮੇਰੀ ਘੜੀ
ਔਹ ਪਿਆ ਹੈ
ਮੇਜ਼ ਤੇ ਫੁੱਲਦਾਨ ।
ਹੈਂ !
ਫੁੱਲਦਾਨ
ਮੇਰੀ ਮੇਜ਼ ਤੇ
ਕਿਸ ਤਰ੍ਹਾਂ ?
ਮੈਂ ਤਾਂ ਨਹੀਂ
ਐਡਾ ਸ਼ੁਕੀਨ
ਫੁੱਲਾਂ ਦਾ ।
ਇਹ ਤਾਂ, ਉਹੀ ਹੈ
ਸ਼ੀਸ਼ੇ ਦਾ ਗਲਾਸ
ਜਿਹੜਾ
'ਤਾਰੀ' ਦੇ ਪੈਰ ਨਾਲ
ਕੱਲ੍ਹ ਸੀਗਾ
ਤਿੜਕਿਆ ।
ਉਹਦੇ ਵਿੱਚ ਹੀ
ਕਿਸੇ ਨੇ
ਫੁੱਲ ਰਖੇ ਹੋਣਗੇ ।
ਔਹ ਮੇਰੀ
ਸਾਥਣ ਪਈ
ਔਹ 'ਬਿੰਦੀ', 'ਮੀਤੀ'
ਤੇ 'ਤਾਰੀ'
ਸਾਰੇ ਹੀ
ਸੁੱਤੇ ਪਏ
ਮੈਂ ਹਾਂ, ਬੈਠਾ
ਜਾਗਦਾ ।
ਹੁਣੇ ਤਾਂ
ਆਇਆ ਹਾਂ
ਸਿਨਮਾ ਵੇਖ ਕੇ
ਉਸੇ ਵੇਲੇ ਈ ਤਾਂ
ਘੜਿਆਲ ਦਾ ਦਿਲ
ਧੜਕਿਆ ਸੀ
ਦੂਜੀ ਵਾਰ ।
ਮੈਂ ਹਾਂ ਬੈਠਾ ਜਾਗਦਾ
ਤੇ ਕੰਨਾਂ ਵਿਚ
ਮੁੜ ਮੁੜ ਪੈਂਦੀ
ਉਹੀ ਆਵਾਜ਼
੧ੴ
ਸਤਿ ਨਾਮੁ...
ਉਠ ਮਨਾਂ ।
ਤੂੰ ਵੇਖ ਲੈ
ਕੌਣ ? ਕਿਹੜਾ?
ਐਸ ਵੇਲੇ
ਨਾਨਕ ਬਾਣੀ
ਗਾ ਰਿਹੈ ।
ਸ਼ਾਇਦ ਕੋਈ
ਨਹਾ ਰਿਹੈ ।
ਰਟ ਮੂਲ ਮੰਤਰ
ਲਾ ਰਿਹੈ ।
ੳ
ਕਮਾਲ! ਕਮਾਲ!!
ਸਿੰਘ ਦਾ
ਐਡਾ ਜਲਾਲ!
ਤਾਬ ਝਲਾਂ
ਕੀ ਮਜਾਲ ?
ਉਹਲੇ ਹੋ ਕੇ
ਵੇਖ ਲਾਂ
ਕਿਉਂ ਜੋ ?
ਪਤਾ ਨਾ ਲੱਗੇ
ਏਸ ਨੂੰ
ਇਹਦੇ ਹੀ
ਕਿਰਦਾਰ ਦਾ ।
ਸੋਚਦਾ ਹਾਂ
ਹਰ ਰੋਜ਼
ਇਹ ਕਰਦਾ ਹੋਊ
ਇਸ ਤਰ੍ਹਾਂ ?
ਔਹ ਛੰਡ ਲਏ
ਉਸ ਨੇ
ਆਪਣੇ ਵਾਲ ।
ਖੁੱਲ੍ਹਾ ਦਾਹੜਾ
ਪੰਜ ਕਕਾਰ
ਅਲੌਕਿਕ ਇਹ
ਸਭ ਨਜ਼ਾਰਾ ।
ਕਮਾਲ ! ਕਮਾਲ !!
ਕਮਾਲ !!!
ਰੱਖ ਲਈ
ਛੋਟੀ ਦਸਤਾਰ
ਕੇਸ ਕੱਜਣ ਦੇ ਲਈ
ਉਹਨੇ ਆਪਣੇ ਸੀਸ
ਤੇ ।
ਬੈਠ ਗਿਆ
ਸਿੰਘ ਸੂਰਮਾ
ਮਾਰ ਕੇ ਚੌਂਕੜਾ
ਤੇ ਜੁੜ ਗਿਆ
ਨਾਲ ਦਾਤਾਰ ਦੇ ।
ਉਹ !....!
ਨਾਮ ਜਪਦਾ
ਹੀ ਰਿਹਾ
ਮੈਂ ਤੱਕਦਾ
ਹੀ ਰਿਹਾ
ਰੂਹ ਮੇਰੀ
ਨਸ਼ਿਆ ਗਈ ।
ਤੇ
ਸ਼ਰਮ ਮੈਨੂੰ
ਆ ਗਈ।

❖❖❖